ਜਾਤੀ ਦੇ ਬੁਨਿਆਦੀ ਢਾਂਚੇ ਵਿਚ ਤਬਦੀਲੀ ਕੀਤੀ ਜਾਵੇ। ਇਸ ਤੋਂ ਬਿਨਾ ਸਿੱਖ ਸਮਾਜ ਦਾ ਕਲਿਆਣ ਹੋਣਾ ਅਸੰਭਵ ਹੈ। ਚੰਗੀਆਂ ਮਾਤਾਵਾਂ ਹੀ ਚੰਗੇ ਸਮਾਜ ਦੀ ਸਿਰਜਣਾ ਕਰ ਸਕਦੀਆਂ ਹਨ।

ਆਪ ਜੀ ਵੱਲੋਂ ਸੰਨ ੧੯੫੭ ਦੀ ਵਿਸਾਖੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਨੂੰ ਮੁੜ ਸੁਰਜੀਤ ਕਰਨ ਹਿਤ ਭਾਈਆਂ ਨੂੰ ਅੰਮ੍ਰਿਤ ਛਕਾ ਕੇ ਕੰਨ ਵਿਚ ਭਜਨ ਦੱਸ ਕੇ 'ਸੰਤ ਖਾਲਸਾ' ਦੀ ਸਥਾਪਨਾ ਕੀਤੀ। ਜਿਸ ਤਰ੍ਹਾਂ ਗੁਰਬਾਣੀ ਵਿਚ ਲਿਖਿਆ ਹੈ—"ਮੰਤਰ ਦੀਓ ਗੁਰੂ ਦਾਨ"। ਜਿਸ ਨਾਲ ਸੰਤ ਖਾਲਸਾ ਨਾਮ ਦੇ ਰੰਗ ਵਿਚ ਰੰਗਿਆ ਜਾਣ ਲੱਗਾ। ਜਿਸ ਦਾ ਪਰਚਾਰ ਸ਼ੁਰੂ ਕੀਤਾ ਗਿਆ। ਪਰਚਾਰ ਦਾ ਮੁੱਖ ਕੇਂਦਰ ਸ੍ਰੀ ਭੈਣੀ ਸਾਹਿਬ ਹੀ ਰਿਹਾ। ਜਿਸ ਦਾ ਪ੍ਰਭਾਵ ਪਿੰਡ ਸਿਆੜ ਜੋ ਸ੍ਰੀ ਭੈਣੀ ਸਾਹਿਬ ਤੋਂ ੩੧ ਕਿਲੋਮੀਟਰ ਦੂਰ ਹੈ, ਪਹੁੰਚ ਚੁੱਕਾ ਸੀ। ਜਿਥੇ ੧੫-੨੦ ਸਰੀਰ ਨਾਮਧਾਰੀ ਸਜ ਚੁੱਕੇ ਸਨ ਜੋ ਹਮੇਸ਼ਾ ਨਾਮ ਦੇ ਰੰਗ ਵਿਚ ਰੰਗੇ ਰਹਿੰਦੇ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਲਈ ਉਡੀਕਦੇ ਰਹਿੰਦੇ।

ਸ੍ਰੀ ਭੈਣੀ ਸਾਹਿਬ ੧੯੬੩ ਦੀ ਵਿਸਾਖੀ ਦਾ ਮੇਲਾ ਮਨਾਇਆ ਜਾ ਰਿਹਾ ਸੀ। ਸਿਆੜ ਦੀ ਸੰਗਤ ਨੇ ਵੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਲਈ ਮੇਲੇ ਤੇ ਜਾਣ ਦਾ ਪ੍ਰੋਗਰਾਮ ਬਣਾ ਲਿਆ। ਇਨ੍ਹਾਂ ਨਾਲ ਇਕ ਮੁੱਛ-ਫੁੱਟ ਗੱਭਰੂ ਸ: ਰਣ ਸਿੰਘ ਜਿਸਦਾ ਵੱਡਾ ਭਰਾ ਸ. ਬੇਲਾ ਸਿੰਘ ਪਹਿਲਾਂ ਹੀ ਨਾਮਧਾਰੀ ਸਜ ਚੁੱਕਾ ਸੀ। ਦੋਵਾਂ ਭਰਾਵਾਂ ਦਾ ਪਿੰਡ ਵਿਚ ਕਾਫੀ ਪ੍ਰਭਾਵ ਸੀ, ਸਾਧ ਸੰਗਤ ਨਾਲ ਤਿਆਰ ਹੋ ਗਿਆ। ਮੇਲੇ ਦਾ ਦਿਨ ਆ ਗਿਆ। ਸਾਧ ਸੰਗਤ ਅਰਦਾਸ ਕਰਕੇ ਮੇਲੇ ਜਾਣ ਲਈ ਸਿਆੜ ਤੋਂ ਪੈਦਲ ਹੀ ਤੁਰ ਪਈ। ਰਸਤੇ ਵਿਚ ਸਤਿਗੁਰੂ ਜੀ ਦਾ ਜਸ ਗਾਉਂਦੇ, ਨਾਮ ਸਿਮਰਨ ਕਰਦੇ, ਮਤੇ ਪਕਾਉਂਦੇ ਸ੍ਰੀ ਭੈਣੀ ਸਾਹਿਬ ਪਹੁੰਚ ਗਏ। ਆਪ ਵੱਲੋਂ ਮਤਾ ਪਾਸ ਕੀਤਾ ਗਿਆ ਕਿ ਪਿੰਡ ਸਿਆੜ, ਮੇਲਾ ਕਰਨ ਦੀ ਅਰਜ਼ ਕੀਤੀ ਜਾਵੇ। ਸਤਿਗੁਰੂ ਜੀ ਦੇ ਦਰਸ਼ਨ ਕਰਕੇ ਸਫ਼ਰ ਦਾ ਥਕੇਵਾਂ ਦੂਰ ਹੋ ਗਿਆ। ਸ. ਰਣ ਸਿੰਘ 'ਤੇ ਸਤਿਗੁਰੂ ਜੀ ਦਾ ਇਤਨਾ ਪ੍ਰਭਾਵ ਪਿਆ ਕਿ ਆਪ ਨੇ ਭਜਨ ਪੁੱਛ ਲਿਆ ਅਤੇ ਅੰਮ੍ਰਿਤ ਛਕ ਕੇ ਨਾਮਧਾਰੀ, ਸਜ ਗਿਆ। ਕੁਝ ਸਮਾਂ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਨਿੱਘ ਮਾਣ ਕੇ, ਸਿਆੜ ਦੀ ਸੰਗਤ ਵੱਲੋਂ ਸਿਆੜ ਪਿੰਡ ਵਿਚ ਮੇਲਾ ਕਰਨ ਦੀ ਅਰਜ਼ ਕੀਤੀ ਗਈ। ਸਤਿਗੁਰੂ ਜੀ ਨੇ ਅਰਜ਼ ਮਨਜ਼ੂਰ ਕਰਲਈ। ਮੇਲਾ ਇਕ ਜੂਨ ੧੯੬੩ ਦਾ ਮਨਜ਼ੂਰ ਕੀਤਾ ਗਿਆ। ਸਾਰਿਆਂ ਨੂੰ ਖੁਸ਼ੀ ਚੜ੍ਹ ਗਈ। ਪਿੰਡ ਆ ਕੇ ਮੇਲੇ ਦੀ ਖਬਰ ਸੁਣਾ ਦਿੱਤੀ।

ਮੇਲੇ ਦੀਆਂ ਤਿਆਰੀਆਂ ਅਰੰਭ ਦਿੱਤੀਆਂ ਗਈਆਂ। ਸ. ਰਣ ਸਿੰਘ ਨੇ ਮੋਨ ਰੱਖ ਲਈ, ਆਪਣਾ ਚੌਂਕਾ ਚੁੱਲ੍ਹਾ ਲਿਪ ਪੋਚ ਕੇ ਆਪਣਾ ਪ੍ਰਸ਼ਾਦਾ ਆਪ ਤਿਆਰ ਕਰਨ ਲੱਗਾ। ਆਪ ਦੇ ਮੁਕਲਾਵੇ ਨੂੰ ਅਜੇ ਚਾਰ ਮਹੀਨੇ ਹੀ ਹੋਏ ਸਨ। ਇਹ ਸਾਰਾ ਕੁਝ ਤਬਦੀਲ ਹੋਇਆ ਦੇਖ ਕੇ ਪਤਨੀ, ਬੀਬੀ ਖੇਮ ਕੌਰ ਬਹੁਤ ਹੈਰਾਨ ਤੇ ਪ੍ਰੇਸ਼ਾਨ ਹੋਣ ਲੱਗੀ। ਇਨ੍ਹਾਂ 'ਤੇ ਕਿਸ ਨੇ ਜਾਦੂ ਕਰ ਦਿੱਤਾ ਹੈ ? ਬੀਬੀ ਖੇਮ ਕੌਰ ਨੇ ਇਹ ਸਾਰੀ ਗੱਲ ਆਪਣੇ ਪੇਕੇ ਪਿੰਡ ਹਥਨ (ਜ਼ਿਲ੍ਹਾ ਸੰਗਰੂਰ) ਵੀ ਪੁਚਾ ਦਿੱਤੀ। ਜੋ ਬਹੁਤ ਧੜੱਲੇਦਾਰ-ਪਰਿਵਾਰ ਸੀ ਅਤੇ ਇਲਾਕੇ ਵਿਚ ਕਾਫੀ ਪ੍ਰਭਾਵ ਸੀ। ਲੱਗੇ ਮਨ ਵਿਚ ਗੁੱਸਾ ਉਗਲਣ... ਅਤੇ ਸ. ਰਣ ਸਿੰਘ ਨੂੰ ਕਹਿਣ ਲੱਗੇ— "ਜੇ ਇਸ ਤਰ੍ਹਾਂ ਕਰਨਾ ਸੀ ਵਿਆਹ ਕਰਵਾਉਣ ਦੀ ਕੀ ਲੋੜ ਸੀ ? "ਪਰ ਸ. ਰਣ ਸਿੰਘ ਉਤੇ ਉਨ੍ਹਾਂ ਦਾ ਕੋਈ ਅਸਰ ਨਾ ਹੋਇਆ। ਉਹ ਨਾਮ ਦੀ ਮਸਤੀ ਵਿਚ ਰਹਿਣ ਲੱਗਾ।

ਮੇਲੇ ਦਾ ਦਿਨ ਨੇੜੇ ਆ ਗਿਆ। ਸਾਧ ਸੰਗਤ ਵਿਚ ਮੇਲੇ ਲਈ ਭਾਰੀ ਉਤਸ਼ਾਹ ਸੀ। ਪਰ ਮਾਈ ਖੇਮ ਕੌਰ ਬਹੁਤ ਉਦਾਸ ਦਿਖਾਈ ਦੇ ਰਹੀ ਸੀ। ਹੋਵੇ ਵੀ ਕਿਉਂ ਨਾ, ਜਦੋਂ ਕਿਸੇ ਕੋਲੋਂ ਉਸ ਦੀ ਸਭ ਤੋਂ ਪਿਆਰੀ ਵਸਤੂ ਵਿਸਰ ਜਾਵੇ! ਉਹੀ ਜਾਣ ਸਕਦਾ ਹੈ ਕਿ ਉਸ ਨਾਲ ਕੀ ਬੀਤਦੀ ਹੈ। ਸਤਿਗੁਰੂ ਜੀ ਮੇਲੇ ਦੀ ਨਿਯਤ ਮਿਤੀ ਤੋਂ ਇਕ ਦਿਨ ਪਹਿਲਾਂ ਹੀ ਕਾਫੀ ਸਾਧ ਸੰਗਤ ਨਾਲ ਘੋੜਿਆਂ ਉਤੇ ਸਵਾਰ ਹੋ ਕੇ ਪਿੰਡ ਸਿਆਣ ਪਹੁੰਚ ਗਏ। ਆਪ ਦਾ ਡੇਰਾ ਸ. ਰਣ ਸਿੰਘ ਅਤੇ ਸ. ਬੇਲਾ ਸਿੰਘ ਦੀ ਹਵੇਲੀ ਦੇ ਚੁਬਾਰੇ ਵਿਚ ਸੀ। ਜਿਸ ਥਾਂ ਅੱਜ ਕੱਲ੍ਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਸੂਬਾ ਮੇਲਾ ਸਿੰਘ ਅਤੇ ਰਾਏਸਰ ਦੇ ਸੂਬਾ ਦਰਸ਼ਨ ਸਿੰਘ ਰਾਹੀਂ ਉਹ ਪੁਰਾਤਨ ਥਾਂ ਖਰੀਦਕੇ ਉਸੇ ਹਵੇਲੀ ਦੇ ਰੂਪ ਵਿਚ, ਉੱਪਰ ਚੁਬਾਰੇ ਦੀ ਇਮਾਰਤ ਤਿਆਰ ਕਰਵਾਈ ਗਈ ਹੈ। ਆਪ ਜੀ ਵੱਲੋਂ ਪਿਛਲੇ ਸਾਲ ਇਕ ਜੂਨ ੨੦੦੪ ਵਾਲੇ ਦਿਨ ਕੜਾਕੇ ਦੀ ਧੁੱਪ ਵਿਚ ਉਸ ਨਵੀਂ ਬਣੀ ਇਮਾਰਤ ਵਿਚ ਚਰਨ ਪਾਏ ਗਏ। ਆਪ ਜੀ ਵੱਲੋਂ ਉਸ ਥਾਂ ਹਰ ਮਹੀਨੇ

ਦੀ ਪਹਿਲੀ ਤਰੀਕ ਨੂੰ ਮੇਲਾ ਕਰਨ ਦਾ ਵੀ ਹੁਕਮ ਕੀਤਾ ਗਿਆ। ੧੭ ਜਨਵਰੀ ੧੮੭੨ ਨੂੰ ਜਦੋਂ ਨਾਮਧਾਰੀ ਸਿੰਘਾਂ ਨੂੰ ਤੋਪਾਂ ਨਾਲ ਉਡਾਇਆ ਜਾ ਰਿਹਾ ਸੀ, ਸਤਿਗੁਰੂ ਰਾਮ ਸਿੰਘ ਜੀ ਉਸ ਸਮੇਂ ਵੀ ਇਸੇ ਹਵੇਲੀ ਦੇ ਚੁਬਾਰੇ ਵਿਚ ਠਹਿਰੇ ਹੋਏ ਸਨ।

ਜੇਠ ਦੀ ਪੂਰਨਮਾਸ਼ੀ ਤੋਂ ਇਕ ਦਿਨ ਪਹਿਲਾਂ ਸ਼ਾਮ ਦਾ ਦੀਵਾਨ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਲੱਗਿਆ। ਸੰਗਤਾਂ ਸਾਰੇ ਪੰਜਾਬ ਤੋਂ ਦੂਰੋਂ-ਨੇੜਿਓਂ ਕਾਫੀ ਪਹੁੰਚ ਚੁੱਕੀਆਂ ਸਨ। ਉਧਰ ਮਾਤਾ ਖੇਮ ਕੌਰ ਨੇ ਸਾਰੇ ਹਥਿਆਰ ਫੇਲ੍ਹ ਹੁੰਦੇ ਦੇਖ ਕੇ ਮਨ ਵਿਚ ਸੋਚਿਆ...ਕਿਉਂ ਨਾ ਇਨ੍ਹਾਂ ਦੇ ਸਤਿਗੁਰੂ ਕੋਲ ਸ਼ਿਕਾਇਤ ਦੇ ਤੌਰ 'ਤੇ ਅਰਜ਼ ਕੀਤੀ ਜਾਵੇ। ਆਪ ਨੇ ਹੌਸਲਾ ਕਰ ਨੰਗੇ ਮੂੰਹ, ਇੱਕਲੀ ਨੇ ਭਰੇ ਦੀਵਾਨ ਵਿਚ ਜਾ ਕੇ ਸਤਿਗੁਰੂ ਜੀ ਅੱਗੇ ਅਰਜ਼ ਗੁਜ਼ਾਰ ਦਿੱਤੀ। "ਸਾਡਾ ਇਸਤਰੀ ਜਾਤੀ ਦਾ ਕੀ ਕਸੂਰ ਹੈ? ਜੇ ਅਸੀਂ ਆਪਣੇ ਪਤੀਆਂ ਦੀ ਪ੍ਰਸ਼ਾਦਾ ਪਾਣੀ ਦੀ ਸੇਵਾ ਨਹੀਂ ਕਰ ਸਕਦੀ...ਤਾਂ ਸਾਨੂੰ ਵਿਆਹ ਕਰਵਾਉਣ ਦੀ ਕੀ ਲੋੜ ਹੈ ?

ਸਤਿਗੁਰੂ ਜੀ ਪਹਿਲਾਂ ਹੀ ਸਾਰਾ ਕੁਝ ਸਮਝ ਚੁੱਕੇ ਸਨ। ਮਾਤਾ ਖੇਮ ਕੌਰ ਨੂੰ ਕਹਿਣ ਲੱਗੇ, "ਮੈਂ ਪਹਿਲਾਂ ਹੀ ਅਜਿਹੇ ਮੌਕੇ ਦੀ ਉਡੀਕ ਵਿਚ ਸੀ। ਕੱਲ੍ਹ ਨੂੰ ਭਾਈਆਂ ਦੀ ਤਰ੍ਹਾਂ ਮਾਈਆਂ ਨੂੰ ਵੀ ਅੰਮ੍ਰਿਤ ਛਕਾਇਆ ਜਾਵੇਗਾ। "ਮਾਤਾ ਖੇਮ ਕੌਰ ਦੀ ਅਰਜ਼ ਮਨਜ਼ੂਰ ਹੋਈ। ਜਿਸ ਦਾ ਮਿਲਿਆ ਜੁਲਿਆ ਪ੍ਰਤੀਕਰਮ ਹੋਇਆ। ਕੁਝ ਆਖਣ ਲੱਗੇ ਖੇਮ ਕੌਰ ਨੇ ਤਾਂ ਸ਼ਰਮ. ਹਯਾ ਹੀ ਨਹੀਂ ਕੀਤੀ। ਰਣ ਸਿੰਘ ਦੀ ਬਹੁਤ ਤੌਹੀਨ ਕੀਤੀ ਹੈ। ਇਸ ਨੇ ਕੂਕਿਆਂ ਦੇ ਗੁਰੂ ਤੋਂ ਕੀ ਲੈਣਾ ਸੀ? ਕੁਝ ਲੋਕ ਖੇਮ ਕੌਰ ਦੇ ਇਸ ਕਦਮ ਦੀ ਦਾਦ ਦੇਣ ਲੱਗੇ।

ਸਤਿਗੁਰੂ ਜੀ ਵੱਲੋਂ ਹੁਕਮ ਕੀਤਾ ਗਿਆ—ਕੱਲ੍ਹ ੧ ਜੂਨ ੧੮੬੩ (ਜੇਠ ਦੀ ਪੂਰਨਮਾਸ਼ੀ ਵਾਲੇ) ਦਿਨ ਮਾਈਆਂ ਨੂੰ ਵੀ ਅੰਮ੍ਰਿਤ ਛਕਾਇਆ ਜਾਵੇਗਾ। ਜੋ ਸੋਧ ਮਰਿਆਦਾ ਵਿਚ ਰਹਿ ਕੇ ਆਪਣੇ ਪਤੀਆਂ ਦੀ ਜਲ-ਪਾਣੀ ਦੀ ਸੇਵਾ ਕਰ ਸਕਣਗੀਆਂ। ਅੰਮ੍ਰਿਤ ਤਿਆਰ ਕਰਨ ਦਾ ਹੁਕਮ ਹੋਇਆ। ਮਾਈਆਂ ਨੂੰ ਹੁਕਮ ਕੀਤਾ ਕਿ "ਜਿਸ ਨੇ ਕੱਲ੍ਹ ਨੂੰ ਅੰਮ੍ਰਿਤ ਛਕਣਾ ਹੈ, ਉਹ ਸਵੇਰੇ ਆਸਾ ਦੀ ਵਾਰ ਵਿਚ ਸਣ-ਕੇਸੀਂ ਇਸ਼ਨਾਨ ਕਰ, ਗੁੱਤ-ਪਰਾਂਦੇ ਖੋਲ੍ਹ, ਜੂੜਾ ਕਰ ਕੇ, ਡੰਡੀਆਂ ਪਰਾਂਦੇ ਉਤਾਰ, ਸੱਗੀ ਫੁੱਲ ਗਹਿਣੇ ਤਿਆਗ, ਕਛਹਿਰੇ ਪਹਿਨ, ਦੇਸੀ ਕਾਟ ਦੇ ਸਫ਼ੈਦ ਬਸਤਰ ਪਹਿਨ ਕੇ ਆਉਣਾ ਹੈ।"

੧ ਜੂਨ, ੧੮੬੩ ਜੇਠ ਦੀ ਪੂਰਨਮਾਸ਼ੀ ਵਾਲੇ ਦਿਨ ਆਸਾ ਦੀ ਵਾਰ ਦੇ ਭੋਗ ਤੋਂ ਬਾਅਦ ਸਭ ਤੋਂ ਪਹਿਲਾਂ ਮਾਤਾ ਖੇਮ ਕੌਰ ਨੂੰ ਪੰਜ ਚੁਲੇ ਅੰਮ੍ਰਿਤ ਛਕਾਏ, ਪੰਜ ਅਖਾਂ ਵਿਚ, ਪੰਜ ਵਾਰੀ ਸਿਰ ਵਿਚ ਅੰਮ੍ਰਿਤ ਦੇ ਛੱਟੇ ਮਾਰੇ। ਹਰ ਚੁਲੀ ਨਾਲ ਛਕਾਉਣ ਵਾਲੇ ਭਾਈ ਵੱਲੋਂ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ ਕਿਹਾ ਗਿਆ। ਮਾਈਆਂ ਵੱਲੋਂ ਉਤਨੀ ਵਾਰ ਸਤਿ ਸ੍ਰੀ ਅਕਾਲ ਕਹਾਇਆ ਗਿਆ। ਮਾਈ ਖੇਮ ਕੌਰ ਤੋਂ ਬਾਅਦ ਸਤਿਗੁਰੂ ਜੀ ਦੇ ਮਾਤਾ ਸਦਾ ਕੌਰ, ਮਹਿਲ ਜੱਸਾ ਜੀ, ਮਾਮੀ ਰਾਮ ਕੌਰ (ਲੁਧਿਆਣਾ) ਨੇ ਛੱਕਿਆ। ਪਿੰਡ ਸਿਆਹੜ ਦੀ ਇਕ ਹੋਰ ਬੀਬੀ ਮਾਨ ਕੌਰ ਜੋ ਪਿੰਡ ਪਿਥੋ ਜ਼ਿਲ੍ਹਾ ਫਿਰੋਜ਼ਪੁਰ ਸ. ਉਤਮ ਸਿੰਘ ਨੂੰ ਵਿਆਹੀ ਹੋਈ ਸੀ ਨੇ ਵੀ ਅੰਮ੍ਰਿਤ ਛਕਿਆ ਜਿਸ ਦਾ ਬੱਚਾ ਕੁਝ ਹੀ ਦਿਨਾਂ ਦਾ ਸੀ। ਇਸਤਰੀਆਂ ਨੂੰ ਵੀ ਅੰਮ੍ਰਿਤ ਛਕਾਉਣਾ ਪੁਰਾਣੇ ਰੀਤੀ ਰਿਵਾਜਾਂ ਦੇ ਖਿਲਾਫ ਕੁਹਾੜਾ ਚਲਾਉਣਾ ਸੀ ਜਿਸਦੀ ਪਹਿਲਕਦਮੀ ਕੁਲ ੨੫ ਬੀਬੀਆਂ ਨੇ ਕੀਤੀ। ਇਸ ਦਿਨ ਹੋਰ ਵੀ ਅਨੇਕਾਂ ਸਜਣਾਂ ਨੇ ਅੰਮ੍ਰਿਤ ਛਕਿਆ।ਇਹ ਸਾਰਾ ਦਿਨ ਅੰਮ੍ਰਿਤ ਛਕਾਣ ਦੇ ਪੁਰਬ ਵਜੋਂ ਮਨਾਇਆ ਗਿਆ। ਇਸਤਰੀ ਜਾਤੀ ਨੂੰ ਪੁਰਸ਼ਾਂ ਵਾਲਾ ਮਾਣ ਤੇ ਸਨਮਾਨ ਦਾ ਦਰਜਾ ਮਿਲਿਆ। ਨਵੇਂ ਯੁਗ ਦੀ ਸ਼ੁਰੂਆਤ ਹੋਈ। ਇਸ ਦਿਨ ਦੀ ਮਹਾਨਤਾ ਸੰਨ ੧੬੯੯ ਦੀ ਵਿਸਾਖੀ ਨਾਲੋਂ ਘੱਟ ਨਹੀਂ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਬਾਅਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲੋਂ ਮਾਈਆਂ ਨੂੰ ਵੱਖਰੇ ਤੌਰ 'ਤੇ ਜੱਪ ਪਰਯੋਗ ਕਰਨ ਦੀ ਆਗਿਆ ਦਿੱਤੀ ਗਈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥਾ ਬਣਾਉਣ ਦੀ ਪ੍ਰੇਰਨਾ ਮਿਲੀ। ਲੜਕੀਆਂ ਆਪਣੇ ਸੰਮੇਲਨਾਂ ਵਿਚ ਖੁੱਲ੍ਹ ਕੇ ਵਿਚਾਰ ਪੇਸ਼ ਕਰ ਸਕਦੀਆਂ ਹਨ। ਇਸੇ ਤਰ੍ਹਾਂ ਬੀਬੀਆਂ ਨੂੰ ਵੱਖਰੇ ਤੌਰ 'ਤੇ ਵਰਨੀ, ਪਾਠ, ਅਖੰਡ ਪਾਠ, ਕੀਰਤਨ, ਦੀਵਾਨ ਲਾਉਣ ਦੀ ਆਗਿਆ ਹੈ। ਕੁਝ ਬੀਬੀਆਂ ਨੂੰ ਭਾਈਆਂ ਵਾਂਗ ਸੂਬੇ ਵੀ ਥਾਪਿਆ ਗਿਆ ਹੈ ਜਿਸ ਤਰ੍ਹਾਂ ਇਸਤਰੀ ਸੂਬਾ ਬੀਬੀ ਮਹਿੰਦਰ ਕੌਰ, ਬੀਬੀ ਮਹਿੰਦਰ ਕੌਰ ਗਿਆਨਣ, ਬੀਬੀ ਸੁਰਿੰਦਰ ਕੌਰ ਖਰਲ ਹਨ। ਸਤਿਗੁਰਾਂ ਦੇ ਮਾਈਆਂ ਤੇ ਕੀਤੇ ਉਪਕਾਰ ਅਨਗਿਣਤ ਹਨ।

# ਗੁਰਭਾਈ

—ਸਵਰਨ ਸਿੰਘ ਸਨੇਹੀ

ਇਕ ਚਰਚਾ ਨਿੱਤ ਛਿੜਦੀ ਰਹਿਂਦੀ।
ਜਨਤਾ 'ਬਾਪੂ ਗਾਂਧੀ' ਕਹਿਂਦੀ।
ਕਹਿਣ ਮੈਨੂੰ ਵੀ ਅੱਖਾਂ ਦਿਖਾ।
"ਤੂੰ ਕਿਉਂ ਆਖੇਂ ਵੱਡਾ ਭਰਾ?"

***

ਗਾਂਧੀ ਨਾਲ ਨਾ ਕੋ ਬਖੀਲੀ॥
ਗੱਲ ਮੇਰੀ ਹੈ ਠੀਕ ਦਲੀਲੀ।
ਇਤਿਹਾਸੋਂ ਜੋ ਪਾਰ ਪਰਾਹੀਂ।
ਉਹੀ ਲੋਕ ਇਹ ਸਮਝਣ ਨਾਹੀਂ।

***

ਗੁਰੂ ਰਾਮ ਸਿੰਘ ਸਾਡਾ ਬਾਪ।
ਭੋਗਿਆ ਜਿਸ ਨੇ ਬਹੁ ਸੰਤਾਪ।
ਬਿੱਲੇ ਦੀ ਜਿਸ ਤਾੜੀ ਅੱਖ।
ਭਾਈਓਂ ਭਾਈ ਕਰੇ ਜੋ ਵੱਖ।

***

ਪ੍ਰਸਪਰ ਇਵੇਂ ਲੋਕ ਲੜਵਾ ਕੇ
ਲੁਟ ਲੁਟ ਵਤਨ ਅਸਾਡਾ ਖਾ ਕੇ।
ਭੇਜ ਕੇ ਲੰਡਨ ਧਨ ਤੇ ਮਾਲ
ਕੀਤਾ ਭਾਰਤਵਰਸ਼ ਕੰਗਾਲ।

****

ਕੀਤਾ ਫੇਰ ਭੰਡੀ ਪਰਚਾਰ।
'ਹਿੰਦੀ, ਕਾਲੇ, ਜਾਹਲ, ਗਵਾਰ।'
ਆਪਣਾ ਫੇਰ ਬਣਾ ਕਾਨੂੰਨ।
ਠੋਕਿਆ ਇਥੇ ਵਾਂਗ ਜਨੂੰਨ।

***

ਅਦਲ ਚਲਾਏ ਸਿਰ ਤੇ ਆਰਾ।
ਜੋ ਲੈਂਦਾ ਹੈ ਕੂੜ ਸਹਾਰਾ।
ਝੂਠਾ ਸੱਚਿਆਂ ਦਏ ਹਰਾ।
ਰਹਿਂਦਾ ਖੂਨ ਦਏ ਖਰਚ ਸੁਕਾ।

***

ਸਾਡੇ ਬਾਪੂ ਸਭ ਕੁਛ ਦੇਖ।
ਭਾਰਤੀ ਰੇਖ 'ਚ ਮਾਰੀ ਮੇਖ।
ਕਿਹਾ ਓਸਨੇ, 'ਸੁਣੋ ਭਰਾਵੋ।
ਬਿੱਲੇ ਦੇ ਭੁੱਲ ਨਿਕਟ ਨਾ ਜਾਵੋ।'

***

'ਇਸ ਨਾਲ ਨਾ-ਮਿਲਵਰਤਣ ਕਰੋ।
ਤੋੜ ਜੋਕ ਨੂੰ ਪਾਸੇ ਧਰੋ।
ਇਸ ਦਾ ਚਿਹਰਾ ਦਿਸੇ ਜੁ ਲਾਲ।
ਸਾਡੇ ਖੂਨ ਦਾ ਸਭ ਕਮਾਲ।'
'ਇਸ ਦੀ ਪਾਠਸ਼ਾਲਾ ਨਾ ਜਾਓ।
ਬੱਚੇ ਆਪਣੇ ਆਪ ਪੜ੍ਹਾਓ।
ਵਿਚ ਕਚਿਹਰੀ ਪੈਰ ਨਾ ਪਾਓ।
ਆਪਣਾ ਸਮਾਂ ਤੇ ਧਨ ਬਚਾਓ।

***

'ਸਾਡੀ ਭੂਇ' ਤੇ ਸਾਡੀ ਕਪਾਹ।
ਲੁਟ ਹੁੰਦੇ ਹੋ ਖਾਹਮਖਾਹ।
ਵਰਤੋ ਹਰ ਇਕ ਚੀਜ਼ ਸੁਦੇਸ਼ੀ।
ਤਾਂ ਹੀ ਜੂਲਾ ਲਹੇ ਬਦੇਸ਼ੀ।'

***

ਏਸ ਤਰ੍ਹਾਂ ਦਾ ਸਬਕ ਪੜ੍ਹਾ ਕੇ।
ਆਜ਼ਾਦੀ ਦਾ ਬਿਗਲ ਬਜਾ ਕੇ।
ਨੀਂਦ ਗੋਰੇ ਦੀ ਕਰੀ ਹਰਾਮ।
ਲੰਡਨ ਤਾਰਾਂ ਗਏ ਪੈਗ਼ਾਮ।

***

ਉਠਦੇ ਬਿੱਲੇ ਸੀ ਬਰੜਾ ਕੇ।
ਪਾਗਲ ਹੋ ਗਏ ਸੋਚ ਦੁੜਾ ਕੇ।
'ਕਿੰਨੀ ਅੱਤ ਇਨ੍ਹਾਂ ਨੇ ਚਾਈ!'
ਪੈਰਾਂ ਹੇਠੋਂ ਜ਼ਿਮੀਂ ਹਿਲਾਈ।'

***

ਕੂਕੇ ਤੋਪਾਂ ਨਾਲ ਉਡਾਏ।
ਫੜ ਸਤਿਗੁਰੂ ਬਦੇਸ਼ ਘਲਾਏ।
ਆਜ਼ਾਦੀ ਦੇ ਓਹ ਅੰਗਿਆਰ।
ਕੀਤੇ ਗਾਂਧੀ ਨੇ ਅਖਤਿਆਰ।

***

ਨਾ-ਮਿਲਵਰਤਣ ਵੀ ਅਪਣਾਈ।
ਅਹਿੰਸਾ ਹਥਿਆਰ ਬਣਾਈ।
ਸਤਿਗੁਰੂ ਦਾ ਪੱਖ ਅਪਣਾਇਆ।
ਸਰਬ ਦੇਸ਼ ਸੀ ਪਿਛੇ ਲਾਇਆ।

***

ਕੂਕਿਆਂ ਦੀ ਨਾ-ਮਿਲਵਰਤਣ ਭਾਰੀ।
ਜਿਸ ਸਮ ਅਜੇ ਨ ਹੋਰ ਨਿਹਾਰੀ।
ਪਾਠ ਨਾ-ਮਿਲਵਰਤਣ ਦਾ ਪੜ੍ਹ ਕੇ।
ਕਿਸੇ ਨ ਦੇਖਿਆ ਰੇਲ ਤੇ ਚੜ੍ਹ ਕੇ।

***

ਸੜਕਾਂ ਨਹਿਰਾਂ ਦਾ ਪ੍ਰਯੋਗ।
ਕੀਤਾ ਕਦੇ ਨ ਨਾਲ ਸੰਜੋਗ।
ਆਪਣੀ ਡਾਕ ਦਾ ਆਪ ਪ੍ਰਬੰਧ।
ਕੀਤਾ ਜੁਗਤ ਨਾਲ ਜਥੇਬੰਦ।

***

ਰੇਲ ਬਿੱਲੇ ਦੀ ਉਤੇ ਚੜ੍ਹਕੇ
ਗਾਂਧੀ ਸਬਕ ਦੇਖਿਆ ਪੜ੍ਹ ਕੇ।
ਬਾਣ ਲਗੇ ਰਾਸ ਮਨ ਆਇਆ।
ਆਜ਼ਾਦੀ ਦਾ ਬਿਗਲ ਬਜਾਇਆ।

***

ਇਕੋ ਗੁਰੂ ਦੇ ਸਭ ਅਨੁਆਈ।
ਪ੍ਰਸਪਰ ਹੁੰਦੇ ਨੇ ਗੁਰਭਾਈ।
ਹਿੰਦ ਵਿਚ ਜਿਹੜੇ ਰਿਸ਼ਤੇ ਪਾਕ।
ਉਨ੍ਹਾਂ ਵਿਚ ਗੁਰਭਾਈ ਦਾ ਸਾਕ।

***

ਗਾਂਧੀ ਮੇਰਾ ਹੈ ਗੁਰਭਾਈ।
ਇਤਿਹਾਸਕ ਹੈ ਇਹੋ ਸਚਾਈ।
ਜੇ ਅਜੇ ਵੀ ਸਮਝ ਨਾ ਆਈ।
ਚੁੱਪ ਰਹਿ ਰਖੋ ਭੱਲ ਬਣਾਈ।

***

ਮੈਨੂੰ ਉਸ ਤੇ ਇਕ ਸ਼ਿਕਾਇਤ।
ਭਾਈ ਪੜ੍ਹਿਆ ਵਿਚ ਵਲਾਇਤ।
ਨੀਤੀ ਬਿਲਿਆਂ ਦੀ ਅਪਣਾਈ।
ਪ੍ਰਗਟ ਕੀਤੀ ਨਾ ਕਿਤੇ ਸਚਾਈ।

***

ਕਿ ਉਹ ਹੈਸੀ ਗੁਰੂ-ਅਨੁਸਾਰੀ।
ਲੀਹ ਉਸ ਦੀ ਅਪਣਾ ਕੇ ਸਾਰੀ।
ਬਣਿਆ ਨੇਤਾ ਉਹ ਮਹਾਨ।
ਜਾਣੇ ਸੱਚ ਪਰ ਸਭ ਜਹਾਨ।

***

ਡਾਕਟਰ ਜੁ ਰਾਜਿੰਦਰ ਪ੍ਰਸ਼ਾਦ।
ਨਹਿਰੂ ਜਵਾਹਰ ਹੋ ਅਹਿਲਾਦ।
ਇੰਦਰਾ ਵੀ ਸੱਚ ਕਹਿੰਦੀ ਰਹੀ।
ਗੁਰੂ ਗਾਂਧੀ ਦੇ ਕੂਕੇ ਸਹੀ।

ਪਿੰਡ ਬਾਹਪੁਰ, ਡਾਕਖਾਨਾ ਫਿਲੌਰ
ਜ਼ਿਲ੍ਹਾ ਜਲੰਧਰ

## ਦੋ ਗਜ਼ਲਾਂ

*—ਸਰਵਨ ਰਾਹੀ*

(1)

ਮੌਸਮ ਬਹਾਰਾਂ ਦਾ ਸੰਗਦਿਲ ਗਿਆ ਹੈ।
ਮੁਹੱਬਤ ਦਾ ਮੈਨੂੰ ਸਿਲਾ ਮਿਲ ਗਿਆ ਹੈ।

ਨਜ਼ਰਾਂ ਚੁਰਾ ਕੇ ਤੂੰ ਕੋਲੋਂ ਨਾ ਲੰਘੀ,
ਯਾਰਾਂ ਨੇ ਕਹਿਣਾ ਬੁਜ਼ਦਿਲ ਗਿਆ ਹੈ।

ਤੇਰੀ ਮੁਹੱਬਤ ਦੀ ਮੂਰਤ ਨੂੰ ਤੱਕ ਕੇ,
ਮੇਰਾ ਦਿਲ ਮਚਲ ਮਚਲ ਗਿਆ ਹੈ।

ਦੋਸ਼ ਨਸੀਬਾਂ ਨੂੰ ਦੇਣਾ ਕੀ ਮੁੜ ਮੁੜ,
ਨਫਰਤ ਦਾ ਜ਼ਹਿਰ ਘੁਲ ਮਿਲ ਗਿਆ ਹੈ।

ਉਮਰ ਭਰ ਤੇਰੀ ਇਬਾਦਤ ਕਰ ਕੇ,
ਗ਼ਮ ਦਾ ਸਤਾਇਆ ਪਾਗਲ ਗਿਆ ਹੈ।

ਤੀਰ ਵਿਛੋੜੇ ਦੇ ਮਾਰ ਸਦਾ ਹੀ,
ਮੇਰਾ ਹੀ ਦਿਲਬਰ ਕਾਤਲ ਗਿਆ ਹੈ।

'ਰਾਹੀ' ਜਵਾਨੀ ਦੇ ਸੂਰਜ ਨੂੰ ਵੇਖੋ,
ਸਿਖਰ ਦੁਪਹਿਰੇ ਜੋ ਢਲ ਗਿਆ ਹੈ।

(2)

ਤੇਰੇ ਨੈਣਾਂ ਵਿਚੋਂ ਪੀਕੇ ਅੱਜ ਜਾਮ ਹਾਣੀਆ।
ਦਿਲ ਹੋ ਗਿਆ ਹੈ ਬਹੁਤ ਉਪਰਾਮ ਹਾਣੀਆ।

ਨ੍ਹੇਰੀ ਦਰਦਾਂ ਦੀ ਝੁੱਲੇ ਮੇਰੇ ਦਿਲ ਤੇ ਹਮੇਸ਼ਾ,
ਤੇਰੇ ਇਸ਼ਕ ਨਚਾਇਆ ਸ਼ਰੇਆਮ ਹਾਣੀਆ।

ਤੂੰ ਤੇ ਵਾਂਗ ਖ਼ਿਜ਼ਾਵਾਂ ਜਿੰਦ ਰਿਹਾ ਰੋਲਦਾ,
ਲੋਕਾਂ ਪੱਥਰਾਂ ਦੇ ਮਾਰੇ ਇਲਜ਼ਾਮ ਹਾਣੀਆ।

ਮੇਰੀ ਜ਼ਿੰਦਗੀ ਵੀਰਾਨ ਮਾਰੂਥਲ ਬਣ ਗਈ,
ਐਸਾ ਪਿਆਰ ਦਾ ਪਾਇਆ ਅੰਜ਼ਾਮ ਹਾਣੀਆ।

ਸਾਰੀ ਉਮਰਾ ਨਚਾਇਆ 'ਰਾਹੀ' ਉਂਗਲਾਂ ਦੇ ਉੱਤੇ,
ਮੇਰਾ ਸ਼ੌਕ ਬੜਾ ਹੀ ਬਦਨਾਮ ਹਾਣੀਆ।


ਰੁੜਕਾ ਕਲਾਂ (ਜਲੰਧਰ)
ਫੋਨ : ੦੧੮੨੬-੨੭੧੪੪੮


## ਝੋਲੀ ਭਰ ਲੈ

*— ਇੰਦਰਜੀਤ ਹਸਨਪੁਰੀ*

ਸੇਵਾ ਕਰ ਲੈ, ਸਿਮਰਨ ਕਰ ਲੈ
ਨਾਲ ਨੇਕੀਆਂ ਝੋਲੀ ਭਰ ਲੈ

ਸੇਵਾਦਾਰ ਬਣੇਂਗਾ ਜੇ
ਹੰਕਾਰ ਆਪ ਮਰ ਜਾਏਗਾ
ਨਾਲ ਮਿਰਤਾ ਦਿਲ ਦਾ ਦਰਿਆ
ਨੱਕੋ-ਨੱਕ ਭਰ ਜਾਏਗਾ
ਸੇਵਾ ਸਿਮਰਨ ਦੀ ਬੇੜੀ 'ਤੇ
ਬਹਿ ਕੇ ਤੂੰ ਭਵ-ਸਾਗਰ ਤਰ ਲੈ
ਸੇਵਾ ਕਰ ਲੈ ....

ਸੇਵਾ ਨਾਲ ਹੈ ਮੇਵਾ ਮਿਲਦਾ
ਮਿਲਦਾ ਸਿਮਰਨ ਨਾਲ ਵਿਧਾਤਾ
ਚੌਰਾਸੀ ਦਾ ਗੇੜ ਮੁਕਾਵੇ
ਸੇਵਾ-ਸਿਮਰਨ ਦਾ ਇਹ ਖਾਤਾ
ਇਹ ਰਸਤਾ ਸੱਚ-ਖੰਡ ਨੂੰ ਜਾਂਦਾ
ਪੈਰ ਤੂੰ ਇਸ ਮੰਜ਼ਿਲ ਵਲ ਧਰ ਲੈ
ਸੇਵਾ ਕਰ ਲੈ ....

ਜ਼ਾਤ-ਪਾਤ ਤੇ ਉਚ ਨੀਚ ਦਾ
ਝਗੜਾ ਸਾਰਾ ਮੁੱਕ ਜਾਂਦਾ ਏ
ਸੇਵਾ-ਸਿਮਰਨ ਅੱਗੇ ਤਾਂ ਸਿਰ
ਸਭ ਕੌਮਾਂ ਦਾ ਝੁੱਕ ਜਾਂਦਾ ਏ
ਨਾ ਡਰ, ਜੇ ਨਹੀਂ ਡਰਨਾ ਰੱਬ ਤੋਂ
ਮੰਦੇ ਕੰਮਾਂ ਕੋਲੋਂ ਡਰ ਲੈ
ਸੇਵਾ ਕਰ ਲੈ ....

ਸੇਵਾ, ਸਿਮਰਨ ਦਾ ਫੁੱਲ ਜਦ ਵੀ
ਤੇਰੇ ਦਿਲ ਦੇ ਵਿਹੜੇ ਖਿਲਿਆ
ਜੋ ਵੀ ਬੰਦਾ ਮਿਲੇ ਗਾ ਤੈਨੂੰ
ਇਉਂ ਜਾਪੂ ਕਿ ਰੱਬ ਏ ਮਿਲਿਆ
'ਹਸਨਪੁਰੀ' ਦੁਨੀਆਂ ਦਾ ਕੀ ਏ
ਜੋ ਕਹਿੰਦੀ ਚੁੱਪ ਕਰ ਕੇ ਜਰ ਲੈ
ਸੇਵਾ ਕਰ ਲੈ .....


*ਕੋਠੀ ਗਜ਼ਵਾ ਚਾਂਦੀ ਦਾ*
*ਬਰੋਟਾ ਚੌਕ ਲੁਧਿਆਣਾ*
*ਮੋਬਾਇਲ — ੯੮੧੫੧-੨੫੬੪੧*

# ਮੰਜ਼ਿਲ ਨਜ਼ਰ ਨਾ ਆਵੇ

—ਪ੍ਰੋ. ਕੁਲਵੰਤ ਔਜਲਾ

ਮੰਜ਼ਿਲ ਨਜ਼ਰ ਨਾ ਆਵੇ, ਵਾਟਾਂ ਮੁੱਕ ਚਲੀਆਂ
ਮਨ ਮਸਤਕ ਦੀਆਂ ਨਦੀਆਂ ਆਖ਼ਰ ਸੁੱਕ ਚਲੀਆਂ
ਨਾ ਕੋਈ ਚੀਸ ਹੁੰਗਾਰਾ, ਨਾ ਹੀ ਤੱਤਾ ਨਾਹਰਾ
ਕਾਵਿ ਧੜਕਣਾਂ ਜਾਪਣ ਬਿਲਕੁੱਲ ਰੁੱਕ ਚੱਲੀਆਂ
ਭਰੇ ਭਰੇ ਹੋਏ ਚਿਹਰੇ, ਕਿਥੇ ਗਏ ਨੇ ਜੇਰੇ
ਸੱਚ ਬੋਲਣੋਂ ਜੀਭਾਂ ਜੀਕਣ ਉੱਕ ਚਲੀਆਂ
ਗ਼ਰਜਾਂ ਤੇ ਸੋਚਾਂ ਦਾ ਭਾਰ, ਹਰ ਬੰਦਾ ਲਾਚਾਰ
ਤਨ ਬਦਨ ਦੀਆਂ ਕਮਰਾਂ ਇਕਦਮ ਝੁੱਕ ਚਲੀਆਂ
ਰਾਹਗੀਰ ਕਿਧਰ ਨੂੰ ਜਾਵੇ, ਏਹੋ ਸਮਝ ਨਾ ਆਵੇ
ਕਾਫ਼ਲਿਆਂ ਦੀ ਗੀਤਾਂ ਸ਼ਾਇਦ ਮੁੱਕ ਚਲੀਆਂ
ਹਿੰਸਾ ਦਾ ਪਰਛਾਵਾਂ, ਜੀਉਂਦਾ ਵਿਰਲਾ ਟਾਵਾਂ
ਆਲ੍ਹਣਿਆਂ ਵਿਚ ਚਿੜੀਆਂ ਦੇਖੋ ਲੁੱਕ ਚਲੀਆਂ
ਕੱਲ ਮੁਕੱਲੀਆਂ ਬਾਹਾਂ ਤੇ ਖਾਮੋਸ਼ ਨਿਗਾਹਾਂ
ਪੋਰੀ ਪੋਰੀ ਕਰ ਕੁਲਵੰਤ ਨੂੰ ਟੁੱਕ ਚਲੀਆਂ
ਮੰਜਿਲ ਨਜ਼ਰ ਨਾ ਆਵੇ, ਵਾਟਾਂ ਮੁੱਕ ਚੱਲੀਆਂ.....
ਮਨ ਮਸਤਕ ਦੀਆਂ ਨਦੀਆਂ ਆਖਰ ਸੁੱਕ ਚੱਲੀਆਂ।

# ਟਟ੍ਹੀਰੀ / ਸ਼ਿਵਨਾਥ

*(ਹਉਮੈ ਦੇ ਗ੍ਰਸਿ ਹੋਏ ਉਸ ਪੰਜਾਬੀ ਲੇਖਕ ਦੇ ਨਾਂ, ਜਿਸਨੂੰ ਆਪਣੇ ਤੋਂ ਬਿਨਾਂ, ਸਾਰਾ ਪੰਜਾਬੀ ਸਾਹਿਤ-ਜਗਤ ਹੀ ਬੌਣਿਆਂ ਦਾ ਟੋਲਾ ਨਜ਼ਰ ਆਉਂਦਾ ਹੈ।)*

ਰੋਕ ਰਹੀ ਏ ਸਾਡੇ ਸਿਰ ਤੇ
ਡਿੱਗਣ ਤੋਂ ਅਸਮਾਨ
ਰੋਜ਼ ਸਵੇਰੇ ਮਹਾਨ-ਨਗਰ ਤੋਂ
ਦਾਗੇ ਇਕ ਬਿਆਨ
ਕਿੰਨਾ ਹੈ ਅਭਿਮਾਨ ਓਸਨੂੰ
ਕਿੰਨਾ ਹੈ ਅਭਿਮਾਨ!

ਕਿੰਨਾ ਹੈ ਅਭਿਮਾਨ
ਰਾਣ ਹੈ, ਭਾਵੇਂ ਬੜਾ ਨਿਗੁਣਾ
ਆਪਣੇ ਤੋਂ ਵੱਡਿਆਂ ਨੂੰ ਵੀ ਜੋ
ਸਮਝ ਰਹੀ ਏ ਊਣਾ।
ਤੇ ਆਪ ਨੂੰ ਦੱਸ ਰਹੀ ਏ
ਖ਼ੁਦ ਹੀ ਬੜੀ ਮਹਾਨ
ਕਿੰਨਾ ਹੈ ਅਭਿਮਾਨ ਓਸ ਨੂੰ
ਕਿੰਨਾ ਹੈ ਅਭਿਮਾਨ।

1257-C-LIG
ਫੇਜ਼ 10 ਮੁਹਾਲੀ— 160062

# ਦੋ ਰਚਨਾਵਾਂ / ਬਲਵਿੰਦਰ ਕੌਰ 'ਸਰਘੀ'

## ਸੰਘਣੇ ਰੁੱਖ

ਮਾਂ ਦੇ ਮੋਹ ਦਾ ਨਿੱਘ ਜਿਹਾ ਆਵੇ, ਕੋਲ ਰੁੱਖਾਂ ਜਦ ਜਾਵਾਂ।
ਮਾਵਾਂ ਵਰਗੇ ਰੁੱਖ ਵੇ ਲੋਕੋ, ਬਿਨ ਰੁੱਖਾਂ ਨਾ ਛਾਵਾਂ।

ਰੁੱਖ ਮੈਨੂੰ ਸਖੀਆਂ ਜਿਹੇ ਲਗਦੇ ਮਾਂ ਦਾਦੀ ਵੀ ਲਗਦੇ।
ਪੋਤੀ-ਪੋਤੀ ਕਹਿਕੇ ਮੈਨੂੰ ਇਹ ਤਾਂ ਰਹਿੰਦੇ ਸੱਦਦੇ।
ਕੋਲ ਇਹਨਾਂ ਦੇ ਹੋਵਾਂ ਨਾ ਜਦ ਤੱਕਦੇ ਮੇਰੀਆ ਰਾਹਾਂ।

ਪਿੱਪਲ ਬੋਹੜ ਜਿਨ੍ਹਾਂ ਨੂੰ ਕਹਿੰਦੇ ਵਾਂਗ ਦਾਦੇ ਦੇ ਲਗਦੇ।
ਬਹਿ ਬੜੇ ਤੇ ਗੱਲਾਂ ਕਰ ਕੇ ਬਾਪੂ ਦਿਲ ਸੀ ਭਰਦੇ।
ਕਿੱਥੇ ਉੱਡ ਗਈਆਂ ਨੇ ਬਾਪੂ ਓ ਸੱਥਾਂ ਦੀਆਂ ਛਾਵਾਂ।

ਨਿੱਕੇ-ਨਿੱਕੇ ਰੁੱਖਾਂ ਦੇ ਵਿਚ ਬੈਠਾ ਜਦ ਮੈਂ ਜਾ ਕੇ।
ਇੰਜ ਲਗਦਾ ਹੈ ਬੱਚੇ ਹੱਸਣ ਕੋਈ ਗੱਲ ਸੁਣਾ ਕੇ।
ਕਿੱਥੇ ਗਈਆਂ ਉਹ ਬੱਚਿਆਂ ਦੀਆਂ ਫਲ ਖਾਵਣ ਦੀਆਂ ਥਾਵਾਂ।

ਨਿੰਮ ਬੋਹੜ ਦੇ ਬੈਠਾ ਥੱਲੇ ਵਿਚ ਤ੍ਰਿੰਞਣਾਂ ਲਗਦਾ।
ਕੋਈ ਲੱਗੇ ਚਰਖਾ ਕੱਤਦੀ ਕੋਈ ਟੇਰਨੇ ਕਰਦਾ।
ਹੁਣ ਦਾਦੀ ਮਾਂ ਪੁੱਛਦੀ 'ਸਰਘੀ' ਕਿੱਥੇ ਚਰਖਾ ਡਾਹਵਾਂ।

****

## ਮਨ ਨੂੰ ਮਿਲਦੀ ਸ਼ਾਂਤੀ

ਮਨ ਨੂੰ ਮਿਲਦੀ ਸ਼ਾਂਤੀ ਰੂਹ ਨੂੰ ਮਿਲੇ ਕਰਾਰ।
ਇਕ ਰੂਹਾਨੀ ਸੋਮਾ ਹੈ ਨਾਮਧਾਰੀ ਦਰਬਾਰ।

ਇਹ ਗੁਰੂਆਂ ਦੀ ਮਿਹਰ ਹੈ ਸਭਨਾ ਦੇ ਸਿਰ ਤਾਜ।
ਸਤਿਗੁਰੂ ਜਗਜੀਤ ਸਿੰਘ ਦਿਲਾਂ 'ਤੇ ਕਰਦੇ ਰਾਜ।

ਗਊ ਰੱਖਿਆ ਨੂੰ ਮੰਨਦੇ ਇਹ ਜੀਵਨ ਦੀ ਰਾਸ।
ਉਸ ਲਈ ਜਾਨਾਂ ਵਾਰਨਾ ਇਹਨਾਂ ਦਾ ਇਤਿਹਾਸ।

ਉਹ ਨਾਇਕ ਨੇ ਹਿੰਦ ਦੇ ਭਾਰਤ ਦੀ ਨੇ ਸ਼ਾਨ।
ਹੱਸ-ਹੱਸ ਫ਼ਾਂਸੀ ਚੁੰਮ ਕੇ ਹੋਏ ਜੁ ਕੁਰਬਾਨ।

ਤੋਪਾਂ ਅੱਗੇ ਖੜ੍ਹ ਗਏ ਕੂਕੇ ਸ਼ੇਰ ਜਵਾਨ।
ਦੇਸ਼ ਆਜ਼ਾਦ ਕਰਾ ਗਿਆ ਉਹਨਾਂ ਦਾ ਬਲੀਦਾਨ।

ਕਿੱਥੇ 'ਸਰਘੀ' ਬੈਠ ਗਏ ਸਤਿ ਗੁਰੂ ਜੀ ਜਾ।
ਚੱਲ ਆਪਾਂ ਵੀ ਵੇਖੀਏ ਦਰਸ਼ਨ ਲਈ ਪਾ।

ਪਿੰਡ ਤੇ ਡਾਕ ਕੰਗ, ਤਹਿ ਖਡੂਰ ਸਾਹਿਬ
ਜ਼ਿਲ੍ਹਾ ਅੰਮ੍ਰਿਤਸਰ-143406
ਫੋਨ— 01859-236877
ਮੋ— 98152-05640

## ਵਣਜ

—ਅਜੈਬ ਸਿੰਘ

ਜਿਦਾਂ ਮਨਿਆਰੀ ਦੇ ਹੱਟ ਨਾਲ ਲੱਗਦੀ
ਸਓੜੀ ਪਊੜੀ
ਕੋਈ ਵਿਚਾਰਾ ਸੌਦਾ ਪਾ ਕੇ
ਨਾ-ਮਾਤਰ ਜਹੀ ਥਾਂ ਵਿਚ ਬਹਿ ਕੇ
ਵੇਚੀ ਜਾਵੇ
ਸੁੰਗੜ ਸੁੰਗੜ,
ਕੱਠਾ ਹੋ ਹੋ
ਝੱਟ ਲੰਘਾਵੇ
ਸ਼ੁਕਰ ਮਨਾਵੇ
ਵਣਜ ਬਿਓਪਾਰ
ਦੀ ਦੁਨੀਆਂ ਦੇ ਵਿਚ
ਜਿੱਦਾਂ ਕਿੱਦਾਂ ਝੱਟ ਲੰਘਾਵੇ।

ਉਸ ਤੋਂ ਭੀ ਮੈਂ ਵੱਧ ਨਿਮਾਣਾ
ਤੇਰੇ ਨਾਮ ਦੇ ਸੌਦੇ ਦਾ ਹਾਂ
ਵਣਜ ਕਰੇਂਦਾ
ਪੱਲੇ ਪੂੰਜੀ ਰਾਸ ਨਾ ਕੋਈ
ਗਿਆਨ ਧਿਆਨ ਭੀ ਪਾਸ ਨਾ ਕੋਈ
ਕਰਮ ਧਰਮ ਦੀ ਆਸ ਨਾ ਕੋਈ
ਹਰ ਪਾਸੇ ਤੋਂ ਕੋਰਾ ਸੱਖਣਾ
ਇਕ ਗੁਆਚੇ ਬੱਚੇ ਵਾਂਗੂੰ
ਸਭ ਦੇ ਮੂੰਹ ਵੱਲ ਵੇਖੀ ਜਾਵਾਂ
ਅੱਖਾਂ 'ਚੋਂ ਹੰਝੂ ਬਰਸਾਵਾਂ
ਸ਼ਾਇਦ ਜਾਣੀ ਜਾਣ ਦਿਆਲੂ
ਆਪਣੇ ਨਾਮ ਦੀ ਲਾਜ ਨਿਭਾਉਂਦਾ
ਮੇਰ ਉਤੇ ਤ੍ਰੁਠਦਾ
ਇਸ ਅੱਲ੍ਹੜ ਵਣਜਾਰੇ ਨੂੰ ਭੀ
ਵਣਜ ਕਰਨ ਦੀ ਜਾਚ ਸਿਖਾਵੇ
ਬਿਨਾਂ ਰਾਸ, ਸਿਆਣਪ ਤੋਂ ਹੀ
ਹੋ ਜਾਣ ਮੇਰੇ ਵਾਰੇ ਨਿਆਰੇ!

—ਅਸੀਸ, ਦੀ ਮਾਲ
ਕਪੂਰਥਲਾ-੧੪੪੬੦੧

## ਕਾਵਿ ਟੁਕੜੇ

—ਨੀਲਮ ਸੰਜੀਵ

### ਦਿਲ ਦੀ ਬਾਤ

ਜਦੋਂ ਵੀ ਮੇਰੀ ਤੇਰੇ ਦਰ ਤੇ ਸੁਣੀ
ਹਰ ਵਾਰ ਮੈਂ, ਤੇਰਾ ਸ਼ੁਕਰ ਕੀਤਾ।

ਕਿਵੇਂ ਕੀਤੀ ਤੂੰ ਸੁਣਵਾਈ ਮੇਰੀ
ਇਸ ਦਾ ਕਦੇ ਨਾ ਜ਼ਿਕਰ ਕੀਤਾ।

ਹਰ ਕੋਈ ਬੇਖਬਰ ਸੀ ਮੇਰੇ ਵਲੋਂ
ਇਕ ਤੂੰ ਹੀ, ਮੇਰਾ ਫਿਕਰ ਕੀਤਾ।

### ਸੱਚ

ਸਭ ਧਰਮਾਂ ਦਾ ਮਕਸਦ ਇਕ
ਰਹੋ ਮਿਲ ਜੁਲ ਹੋਵੋ ਇਕ ਮਿਕ।
ਪੂਰੀ ਦੁਨੀਆਂ ਇਕ ਸਰਾਂ ਹੈ
ਏਥੇ ਪੱਕੀ ਨਾ ਕਿਸੇ ਦੀ ਥਾਂ ਹੈ।
ਕਿਸੇ ਨਹੀਂ, ਸਦਾ ਹੈ ਰਹਿਣਾ;
ਆਪੋ ਆਪਣੀ ਉਮਰ ਹੰਢਾ ਕੇ
ਵਾਰੋ ਵਾਰੀ ਸਭ ਨੇ ਟੁਰ ਜਾਣਾ।

### ਪਵਿੱਤਰ ਅੱਥਰੂ

ਘਾਹ ਤੇ ਪਈਆਂ
ਔਸ ਦੀਆਂ ਬੂੰਦਾਂ
ਇੰਝ ਜਾਪਣ ਜਿਵੇਂ ਮੇਰੇ ਅੱਥਰੂ
ਕਿਰ-ਕਿਰ ਅੱਖੀਆਂ 'ਚੋਂ
ਵਹਿ ਗਏ,
ਜੋ ਹੋਈ ਬੀਤੀ
ਕਹਿ ਗਏ।

ਕਵਾਟਰ ਨੰ: ੧੯
ਸ਼ੂਗਰ ਮਿਲ ਫਗਵਾੜਾ

# ਗੁਰਸਿੱਖ ਦਾ ਆਤਮਕ ਮੰਥਨ

—*ਮਹਿੰਦਰ ਸਿੰਘ ਮਠਾਰੂ 'ਚਿਤਾਰ'*

ਗੁਰਸਿਖ ਬਜ਼ੁਰਗਾਂ ਨਾਲ ਮੁਲਾਕਾਤ ਲੜਕੀ ਦੇ ਆਨੰਦ-ਕਾਰਜ ਤੇ ਹੋਈ ਸੀ। ਮਝਲਾ ਕੱਦ, ਚੰਗਾ ਭਰਿਆ ਸਰੀਰ, ਬੜਾ ਹੀ ਸਾਫ ਰੰਗ, ਬਹੁਤ ਹੀ ਸਹਿਜ ਨਾਲ ਗੱਲਬਾਤ ਕਰਨਾ ਦਾ ਢੰਗ, ਜੋ ਬੰਤਾ ਸਿੰਘ ਸਰਦਾਰ ਨੂੰ ਬਹੁਤ ਭਾ ਗਿਆ। ਇਤਨੇ ਬੜੇ ਪਰਿਵਾਰਿਕ ਇਕੱਠ ਵਿਚ ਵੀ ਹਰ ਇਕ ਦਾ, ਅਰਥਾਤ ਆਪਣੇ ਹਾਣੀ ਬਜ਼ੁਰਗਾਂ, ਘਰ ਦੇ ਬੱਚੇ ਬੱਚੀਆਂ ਦੇ ਪਰਿਵਾਰ ਨਾਲ-ਨਾਲ ਪੋਤੇ ਪੋਤੀਆਂ ਅਤੇ ਦੋਹਤੇ ਦੋਹਤੀਆਂ ਦਾ ਬੜਾ ਖਿਆਲ ਰਹਿੰਦਾ। ਮਹਿਮਾਨਾਂ ਵਿਚੋਂ ਬੰਤਾ ਸਿੰਘ ਸਰਦਾਰ ਵਰਗੇ ਪਰਿਵਾਰ ਨਾਲ ਆਏ ਹੋਰ ਪਤਵੰਤਿਆਂ ਤੇ ਤਿੱਖੀ ਨਜ਼ਰ, ਪਰ ਮੁਸਕੁਰਾਹਟ ਵਾਲਾ ਦੱਗ ਦੱਗ ਕਰਦਾ ਚੇਹਰਾ ਅਤੇ ਗੱਲ-ਬਾਤ ਕਰਨ ਦਾ ਸਲੀਕਾ ਹਰ ਇਕ ਨੂੰ ਆਪਣੇ ਪਨ ਦਾ ਆਭਾਸ ਜ਼ਰੂਰ ਕਰਾਂਦਾ ਸੀ। ਆਪ ਨੇ ਜ਼ਿੰਦਗੀ ਦੇ ਰੁੱਖਿ-ਸੁੱਖਿ ਅਤੇ ਹਰਿਆਲੀ ਭਰੇ ਕਈ ਬਸੰਤ ਦੇਖੇ ਸਨ। ਆਪਣੀ ਹਿੰਮਤ, ਮੇਹਨਤ, ਲਗਨ ਅਤੇ ਦਿਆਨਤਦਾਰੀ ਨਾਲ਼ ਵਿਉਪਾਰ ਅਤੇ ਕਾਰੋਬਾਰ ਦਾ ਇਕ ਕਾਮਯਾਬ ਸਾਮਰਾਜ ਖੜ੍ਹਾ ਕੀਤਾ ਹੋਇਆ ਸੀ ਜੋ ਉਹਨਾਂ ਬੜੇ ਹੀ ਨਿਮਨ ਸੱਤਰ ਤੋਂ ਉੱਪਰ ਉਠ ਕੇ ਖੜ੍ਹਾ ਕੀਤਾ ਸੀ, ਜਿਸਦਾ ਉਹਨਾਂ ਨੂੰ ਅਤੇ ਪੂਰੇ ਪਰਿਵਾਰ ਨੂੰ ਮਾਣ ਵੀ ਸੀ, ਸਮਾਜ ਵਿਚ ਇੱਕ ਉੱਚੀ ਹਸਤੀ ਕਰ ਕੇ ਜਾਣੇ ਜਾਂਦੇ ਸਨ, ਕਿਉਂਕਿ ਰਾਜ ਦੀ ਰਾਜਨੀਤਿਗ ਦੁਨੀਆਂ ਵਿਚ ਵੀ ਆਪਣੇ ਬੋਲ ਚਾਲ, ਉੱਚੇ ਤੇ ਸੁੱਚੇ ਜੀਵਨ ਦੇ ਆਚਾਰਣ ਦੇ ਕਾਰਣ ਇਹਨਾਂ ਨੂੰ ਇਕ ਖਾਸ ਹਸਤੀ ਦਾ ਮਾਣ ਪ੍ਰਾਪਤ ਸੀ। ਭਾਵੇਂ ਉਹਨਾਂ ਨੇ ਆਪਣੇ ਐਕਟਿਵ ਜੀਵਨ ਕਾਲ ਵਿਚ ਰਾਜਨੀਤੀ ਦਾ ਕੋਈ ਵੀ ਰੋਲ ਅਦਾ ਨਹੀਂ ਕੀਤਾ। ਬੰਤਾ ਸਿੰਘ ਸਰਦਾਰ ਦਾ ਇਨ੍ਹਾਂ ਤੋਂ ਪ੍ਰਭਾਵਿਤ ਹੋਣ ਦਾ ਇਕ ਖਾਸ ਕਾਰਣ ਵੀ ਸੀ— ਇਨ੍ਹਾਂ ਦੇ ਸੁਲਝੇ ਵਿਚਾਰ, ਤਜਰਬੇ ਦੇ ਧਨੀ, ਅਕਾਲ-ਪੁਰਖ ਤੇ ਅਟੁੱਟ ਵਿਸ਼ਵਾਸ, ਗੁਰਬਾਣੀ ਦਾ ਅਧਿਅਨ ਬੜੀ ਗਹਿਰਾਈ ਅਤੇ ਲਗਨ ਨਾਲ ਕੀਤਾ ਹੋਇਆ, ਪੂਰੇ ਗੁਰਸਿੱਖ ਅਤੇ ਆਦਿ ਗ੍ਰੰਥ ਦੇ ਨਾਲ ਦਸਮ ਗ੍ਰੰਥ ਦੀ ਬਾਣੀ ਕੰਠਸਤ ਹੋਣ ਦੇ ਨਾਲ, ਉਸ 'ਤੇ ਖਰੇ ਉਤਰਨਾ। ਜਗਿਆਸੂਆਂ ਨੂੰ ਬੜੇ ਹੀ ਸਹਿਜ ਅਤੇ ਧੀਮੇ ਧੀਮੇ ਬਾਣੀ ਦੀ ਮਹਾਨਤਾ ਅਤੇ ਉਸ ਦੇ ਫਲ ਦਾ ਬਿਆਨ, ਪ੍ਰੇਮ ਭਾਵ ਅਤੇ ਲਗਨ ਨਾਲ ਕਰਦੇ ਹਨ ਕਿ ਸੁਣਨ ਵਾਲੇ ਦੇ ਦਿਲ ਅਤੇ ਦਿਮਾਗ ਵਿਚ ਉਤਰ ਜਾਂਦੀ ਸੀ, ਜਿਸ ਨੂੰ ਸੁਣਨ ਵਾਲਾ ਸ਼ਾਇਦ ਹੀ ਆਪਣੇ ਜੀਵਨ ਕਾਲ ਵਿਚ ਭੁੱਲ ਜਾਂਦਾ ਹੋਵੇ। ਇਸ ਤਰ੍ਹਾਂ ਦੇ ਗੁਰਮੁੱਖ ਵਡਭਾਗੀ ਹੁੰਦੇ ਹਨ ਜਿਹਨਾਂ ਤੇ 'ਮਾਲਿਕ' ਦੀ ਕਿਰਪਾ ਹੋਵੇ। ਉਹ ਸੱਜਣ ਹੋਰ ਵੀ ਵਡਭਾਗੀ ਹੁੰਦੇ ਹਨ, ਜਿਹਨਾਂ ਇਸ ਗੁਰਮੁੱਖ ਕੋਲੋਂ ਬਾਣੀ ਦਾ ਰਸ ਮਾਣਿਆ ਹੋਵੇ।

ਜੀਵਨ ਵਿਚ ਕਈ ਪੜਾਉ ਆਉਂਦੇ ਹਨ ਪਰ ਅੰਦਰੂਨੀ ਪਿਆਰ ਅਤੇ ਇਕ ਦੂਜੇ ਦਾ ਮਾਣ-ਸਨਮਾਨ ਦੂਰੀਆਂ ਹੁੰਦਿਆਂ ਹੋਇਆਂ ਵੀ ਦਿਲਾਂ ਦੀਆਂ ਨਜ਼ਦੀਕੀਆਂ ਕੁਦਰਤ ਬਣਾਈ ਰੱਖਦੀ ਹੈ। ਇਹੋ ਅਵਸਥਾ ਇਨ੍ਹਾਂ ਬਜ਼ੁਰਗ ਸੱਜਣ ਅਤੇ ਬੰਤਾ ਸਿੰਘ ਸਰਦਾਰ ਵਿਚਕਾਰ ਅੱਜ ਵੀ ਹੈ। ਤੇ ਜਦੋਂ ਵੀ ਬਜ਼ੁਰਗ ਗੁਰਮੁੱਖ ਬੰਤਾ ਸਿੰਘ ਸਰਦਾਰ ਦੇ ਸ਼ਹਿਰ ਵਿਚ ਆਂਦੇ ਹਨ ਮੁਲਾਕਾਤ ਜ਼ਰੂਰ ਹੁੰਦੀ ਹੈ। ਕਈ ਘੰਟਿਆਂ ਬੱਧੀ ਸੱਤਸੰਗ ਦਾ ਆਨੰਦ ਮਾਨਣ ਦਾ ਸੁਭਾਗ ਮਿਲਦਾ। ਬੜੇ ਹੀ ਸਹਿਜ ਅਤੇ ਹੌਲੀ ਹੌਲੀ ਗੱਲਬਾਤ ਕਰਦੇ ਤਾਂ ਜੋ ਪਰਿਵਾਰ ਦੇ ਹੋਰ ਕਿਸੇ ਨੂੰ ਅਸੁਵਿਧਾ ਨਾ ਹੋਵੇ। ਕਈ ਵਾਰੀ ਪਰਿਵਾਰ ਵਿਚੋਂ ਕੋਈ ਨਾ ਕੋਈ ਇਸ ਗੱਲ-ਬਾਤ ਨੂੰ ਸੁਣ ਆਤਮਕ ਖੁਸ਼ੀ ਅਤੇ ਸੁੱਖ ਦੀ ਪ੍ਰਾਪਤੀ ਪਾ ਲੈਂਦਾ ਹੈ। ਇਹਨਾਂ ਵੀ ਆਪਣੀ ਭਰੇ-ਪੂਰੇ ਪਰਿਵਾਰ ਅਤੇ ਨੂੰਹ ਵਾਲੀ ਲੜਕੀ ਘਰ ਦਾ ਸਾਰਾ ਕੰਮ ਕਾਰ ਸੰਪੰਨ ਕਰ ਆਪ ਵੀ ਹਿੱਸਾ ਲੈਂਦੀ ਹੈ, ਭਾਵੇਂ ਪਤੀ ਸਹਿਮਤ ਹੁੰਦਿਆਂ ਹੋਇਆਂ ਵੀ ਕਦੀ ਚਰਚਾ ਨਹੀਂ ਕਰਦੇ। ਇਸ ਤਰ੍ਹਾਂ ਦੇ ਵਿਚਾਰ ਇਸ ਲੜਕੀ ਦੇ ਬੱਚੇ ਅਤੇ ਬੱਚੀ ਦੇ ਵੀ ਹਨ। ਇਕ ਖਾਸ ਗੱਲ ਇਹ ਹੈ ਕਿ ਸਾਰਾ ਪਰਿਵਾਰ, ਮਿੱਤਰ, ਹਿਤੈਸ਼ੀ ਗੁਰਮੁੱਖ ਰਿਸ਼ਤੇਦਾਰ ਸਬੰਧੀਆਂ ਵਿਚ 'ਦਾਰਜੀ' ਨਾਂਅ ਨਾਲ ਸੰਬੋਧਿਤ ਕੀਤੇ ਜਾਂਦੇ ਹਨ। ਕਈ ਸਾਲਾਂ ਤੋਂ ਬੰਤਾ ਸਿੰਘ ਸਰਦਾਰ ਨਾਲ ਇਸ ਸ਼ਹਿਰ ਵਿਚ ਦਾਰਜੀ ਨਾਲ ਹਰ ਤਰ੍ਹਾਂ ਦੀ ਚਰਚਾ ਹੋਈ, ਜਿਸ ਦਾ ਸਮਾਂ ਕਈ ਵਾਰੀ ਇਤਨਾ ਲੰਮਾ ਹੋ ਜਾਂਦਾ ਸੀ ਕਿ ਬੰਤਾ ਸਿੰਘ ਸਰਦਾਰ ਦੇ ਪਰਿਵਾਰ ਨੂੰ ਬੜੀ ਹੀ ਅਸੁਵਿਧਾ ਦਾ ਸਾਹਮਣਾ ਚੁੱਪ-ਚਾਪ ਕਰਨਾ ਪੈਂਦਾ। ਦੂਸਰੀ ਮੁਲਾਕਾਤ ਦਾ ਸਮਾਂ ਕਈ ਸਾਲਾਂ ਬਾਦ ਆਉਂਦਾ। ਥੋੜ੍ਹੀ ਸ਼ਿਕਾਇਤ ਕਰ ਸਭ ਕੁਝ ਪਰਿਵਾਰ ਵੱਲੋਂ ਭੁਲਾ ਦਿੱਤਾ ਜਾਂਦਾ। ਆਤਮਿਕ ਅਤੇ ਧਾਰਮਿਕ ਜੀਵਨ ਤੋਂ ਬਿਨਾਂ ਇਸ ਸੰਸਾਰ ਵਿਚ ਜੀਵਨ ਦਾ ਇਕ ਹੋਰ ਪਾਸਾ ਵੀ ਤਾਂ ਹੈ ਜਿਸ ਵਿਚ ਜੀਵਨ ਰੁੱਝਿਆ

ਰਹਿੰਦਾ ਹੈ ਜਾਂ ਸਮਝ ਲਓ ਕਈ ਵਾਰੀ ਉਲਝਿਆ ਵੀ ਰਹਿੰਦਾ ਹੈ।

ਹੁਣ ਕੁਝ ਕੁ ਸਮਾਂ ਹੋਇਆ ਦਾਰਜੀ ਨਾਲ ਇਸ ਸ਼ਹਿਰ ਵਿਚ ਆਣ ਤੇ ਬੰਤਾ ਸਿੰਘ ਸਰਦਾਰ ਨਾਲ ਪਹਿਲੇ ਵਾਂਙੂ ਮੁਲਾਕਾਤ ਹੋਈ, ਪਰਿਵਾਰਕ ਇਕੱਠਾ ਹੋਇਆ ਬੜਾ ਅੱਛਾ ਲੱਗਾ। ਅਚਾਨਕ ਇਕ ਦਿਨ ਉਹਨਾਂ ਦੀ ਲੜਕੀ ਦਾ ਟੇਲੀਫੂਨ ਆਇਆ ਕਿ ਦਾਰਜੀ ਤੁਹਾਨੂੰ ਫਿਰ ਯਾਦ ਕਰਦੇ ਹਨ, ਛੇਤੀ ਤੋਂ ਛੇਤੀ ਮਿਲਣਾ ਚਾਹੁੰਦੇ ਹਨ। ਬੰਤਾ ਸਿੰਘ ਸਰਦਾਰ ਥੋੜ੍ਹੀ ਸੋਚ ਵਿਚ ਪੈ ਗਿਆ ਕਿ ਪੁੱਛਾਂ ਕਿ ਨਾ ਪੁੱਛਾਂ, ਕਿਉਂਕਿ ਕੁਝ ਦਿਨ ਪਹਿਲਾਂ ਹੀ ਤਾਂ ਮੁਲਾਕਾਤ ਹੋਈ ਸੀ! ਆਖਿਰ ਪੁੱਛ ਹੀ ਲਿਆ ਕਿ 'ਬੀਬੀ ਬਜ਼ੁਰਗ ਠੀਕ-ਠਾਕ ਹਨ। ਸਭ ਠੀਕ ਠਾਕ ਹੈ' ਦੇ ਉੱਤਰ ਨੇ ਅੰਦਰਲੇ ਡਰ ਨੂੰ ਸ਼ਾਂਤ ਕੀਤਾ। ਅਗੋਂ ਬੀਬੀ ਨੇ ਆਖਿਆ ਕਿ ਦਾਰਜੀ ਕਹਿੰਦੇ ਹਨ ਕਿ ਅੱਜ ਹੀ ਮਿਲਣ ਨੂੰ ਦਿਲ ਕਰਦਾ ਹੈ, ਸ਼ਾਇਦ 'ਬੋਰ' ਹੋ ਗਏ ਹਨ, ਪਰ ਤੁਸੀਂ ਸਮਾਂ ਕੱਢ ਕੇ ਜ਼ਰੂਰ ਆਉਣਾ। ਮੇਰਾ ਹਾਮੀ ਭਰਨ ਤੋਂ ਸਿਵਾਇ ਦੂਸਰਾ ਮਾਰਗ ਵੀ ਨਹੀਂ ਸੀ।

ਸ਼ਾਮ ਢਲਣ ਤੋਂ ਪਹਿਲਾਂ ਪਰਿਵਾਰ ਨਾਲ ਪਹੁੰਚ ਜਾ ਹਾਜ਼ਰੀ ਲਾਈ, ਵੜਦਿਆਂ ਹੀ ਡਰਾਇੰਗ ਰੂਮ ਵਿਚ ਵੱਡੇ ਸੋਫੇ ਤੇ ਬੈਠੇ ਨਜ਼ਰ ਆਏ, ਚਿਹਰਾ ਕੁਝ ਮੁਰਝਾਇਆ ਜਿਹਾ ਲੱਗਿਆ ਪਰ ਬੜੀ ਗਰਮ ਜੋਸ਼ੀ ਨਾਲ ਮਿਲੇ,—ਗੁਰਮੁੱਖ ਜੀ ਬੁਰਾ ਨਹੀਂ ਮੰਨਣਾ ਮੈਂ ਆਪ ਆਗ੍ਰਹ ਕਰਕੇ ਆਪ ਜੀ ਨੂੰ ਬੁਲਾਇਆ ਹੈ, ਤੁਹਾਡੀ ਬੜੀ ਮਿਹਰਬਾਨੀ ਜੇ, ਜੋ ਤੁਸੀਂ ਮੈਨੂੰ ਮਾਣ ਬਖ਼ਸ਼ਿਆ। ਬੰਤਾ ਸਿੰਘ ਸਰਦਾਰ ਥੋੜ੍ਹਾ ਜਿਹਾ ਸਹਿਮ ਗਿਆ, ਕਿਉਂਕਿ ਕਈ ਸਾਲਾਂ ਦੀ ਜਾਣ ਪਛਾਣ, ਪ੍ਰੇਮ ਪਿਆਰ ਆਪਣਾਪਨ ਦੇ ਬਾਵਜੂਦ ਇਨ੍ਹਾਂ ਇਸ ਤਰ੍ਹਾਂ ਦੇ ਬੋਲ ਕਦੀ ਵੀ ਨਹੀਂ ਸੀ ਬੋਲੇ। ਕਾਰਣ ਉਮਰ ਦਾ ਫਰਕ ਵੀ ਤਾਂ ਸੀ। ਸ਼ਾਇਦ ਉਹਨਾਂ ਦਾ ਬੜਾ ਲੜਕਾ ਵੀ ਉਮਰ ਵਿਚ ਬੰਤਾ ਸਿੰਘ ਸਰਦਾਰ ਤੋਂ ਕੁਝ ਕੁ ਸਾਲ ਬੜਾ ਵੀ ਤਾਂ ਸੀ। ਤੁਸੀਂ ਬੜੇ ਬਜ਼ੁਰਗ ਹੋ ਤੁਹਾਡੇ ਲਈ ਸਮਾਂ ਕਢਣਾ ਮੇਰੇ ਲਈ ਮਾਣ ਵਾਲੀ ਗੱਲ ਹੈ; ਕਿਉਂਕਿ ਸੱਤਸੰਗ ਕਰਨ ਦਾ ਮੌਕਾ ਮਿਲਦਾ ਹੈ, .... ਅੱਛਾ ਆ ਜਾ ਕੋਲ ਬੈਠ ਜਾ ਅੱਜ ਕੁਝ ਨਿਆਰੀਆਂ ਗੱਲਾਂ ਕਰਨੀਆਂ ਹਨ, ਮੇਰਾ ਮਨ ਕੁੱਝ ਠੀਕ ਨਹੀਂ ਹੈ। ਬੰਤਾ ਸਿੰਘ ਸਰਦਾਰ ਕੁਝ ਚੋਕੰਨਾ ਹੋ ਬੈਠ ਗਿਆ। ਸਿਆਣਿਆਂ ਅਤੇ ਵਿਦਵਾਨਾਂ ਦੀ ਸਿੱਖਿਆ ਅਤੇ ਪਿਆਰ ਦੇ ਅਸਰ ਦਾ ਪਤਾ, ਇਸ ਤਰ੍ਹਾਂ ਦੇ ਮੌਕੇ ਤੇ ਇਮਤਿਹਾਨ ਹੁੰਦਾ ਹੈ। ਝਟਪਟ ਦਾਰ ਜੀ ਦੀ ਲੜਕੀ ਨੂੰ ਆਖਿਆ ਕਿ ਕੋਸਾ ਪਾਣੀ ਕਰ ਵਿਚ ਨਿੰਬੂ ਨਿਚੋੜ ਇਕ ਗਿਲਾਸ ਪਾਣੀ ਵਿਚ ਲੂਣ ਪਾ ਕੇ ਲੈ ਆ। ਸੱਕਰ ਤਾਂ ਪਾਈ ਨਹੀਂ ਜਾ ਸਕਦੀ ਸੀ ਕਿਉਂਕਿ ਦਾਰ ਜੀ ਨੂੰ ਹਾਈ ਬਲੱਡ ਪ੍ਰੈਸ਼ਰ ਅਤੇ ਹਾਈ ਡਾਇਬਿਟੀਸ ਦੀ ਸ਼ਿਕਾਇਤ ਵੀ ਤਾਂ ਸੀ।

ਹੁਣ ਗੱਲਬਾਤ ਕਿਥੋਂ ਸ਼ੁਰੂ ਕਰਨੀ ਹੈ ? ਇਹ ਤਾਂ ਦਾਰ ਜੀ ਨੇ ਨਿਰਣਾ ਲੈਣਾ ਸੀ, ਪਰ ਇਸ ਤਰ੍ਹਾਂ ਕੁਝ ਨਹੀਂ ਹੋਇਆ, ਨਿੰਬੂ ਵਾਲਾ ਕੋਸਾ ਪਾਣੀ ਦਾ ਗਿਲਾਸ ਵੀ ਆ ਗਿਆ ਹੋਲੀ ਹੋਲੀ ਪੀਣਾ ਵੀ ਸ਼ੁਰੂ ਕਰ ਦਿੱਤਾ, ਬੰਤਾ ਸਿੰਘ ਸਰਦਾਰ ਜੀ ਚਾਹ ਪਾਣੀ ਵੀ ਆ ਗਿਆ ਸੀ ਅਤੇ ਚਾਹ ਦੀਆਂ ਚੁਸਕੀਆਂ ਵੀ ਸ਼ੁਰੂ ਸਨ। ਇਤਨੇ ਵਿਚ ਦਾਰ ਜੀ ਬੋਲੇ— ਸੱਜਣ ਜੀ ਗੱਲਬਾਤ ਖਾਸ ਹੈ, ਸ਼ੁਰੂ ਕਰੀਏ। ਬੰਤਾ ਸਿੰਘ ਸਰਦਾਰ ਨੇ ਦਾਰ ਜੀ ਦੇ ਚਿਹਰੇ ਤੇ ਕੁਝ ਰੋਣਕ ਝਲਕ ਦੇਖੀ, ਕੁਝ ਹਿੰਮਤ ਵਧੀ। ਨਾਲ ਇਹ ਵੀ ਭਾਸ ਹੋਇਆ ਕਿਉਂਕਿ ਸਿਆਣੇ ਆਖਦੇ ਹਨ ਜਦੋਂ ਬਹੁਤ ਗੁੱਸਾ ਆਵੇ ਜਾਂ ਕੁਝ ਮਾਨਸਿਕ ਤਨਵਾਉ ਹੋਵੇ ਤਾਂ ਪਾਣੀ ਦਾ ਗਿਲਾਸ ਪੀ ਆਰਾਮ ਕਰਨਾ ਚਾਹੀਦਾ ਹੈ। ਪਰ ਵੈਦਕੀਅ ਸਲਾਹ ਦੇਣ ਵਾਲੇ ਆਖਦੇ ਹਨ ਕਿ ਕੋਸੇ ਪਾਣੀ ਵਿਚ ਨਿੰਬੂ ਪਾ ਪੀਣ ਨਾਲ ਇਸ ਤਰ੍ਹਾਂ ਦੇ ਤਨਾਅ ਤੋਂ ਆਰਾਮ ਮਿਲਦਾ ਹੈ। ਪਰ ਇਹ ਸਭ ਕੁਝ ਇਤਨਾ ਅਚਾਨਕ ਹੋਇਆ ਕਿ ਬੰਤਾ ਸਿੰਘ ਸਰਦਾਰ ਵੀ ਸਮਝ ਨਹੀਂ ਸਕਿਆ ਕਿ ਇਸ ਤਰ੍ਹਾਂ ਦੀ ਸਲਾਹ ਉਸ ਦੇ ਜ਼ਹਿਨ ਵਿਚ ਕਿਸ ਤਰ੍ਹਾਂ ਆਈ. ਅਚਾਨਕ ਉਨ੍ਹਾਂ ਦੀ ਹਾਲਤ ਦੇਖ ਬੜਾ ਆਤਮਕ ਸੰਤੋਖ ਮਿਲਿਆ।

ਹੁਣ ਦਾਰ ਜੀ ਬਹੁਤ ਆਰਾਮ ਮਹਿਸੂਸ ਕਰ ਰਹੇ ਸਨ, ਮਾਨਸਿਕ ਤਨਾਵ ਬਿਲਕੁਲ ਹੀ ਨਹੀਂ ਸੀ। ਬੰਤਾ ਸਿੰਘ ਸਰਦਾਰ ਸੋਚ ਰਿਹਾ ਸੀ ਇਤਨੀਆਂ ਅਤੇ ਕਈ ਸਾਲਾਂ ਦੀਆਂ ਲੰਬੀਆਂ ਮੁਲਾਕਾਤਾਂ ਦੇ ਬਾਵਜੂਦ ਕਦੇ ਵੀ ਦਾਰ ਜੀ ਕਰਕੇ ਨਹੀਂ ਸੀ ਬੁਲਾਇਆ ਅਤੇ ਅੱਜ ਤੱਕ ਇਹ ਕਾਇਮ ਹੈ, ਪਰ ਸੰਵਾਦ ਬੜੇ ਪਿਆਰ ਨਾਲ ਸਿੱਧੇ ਹੀ ਸ਼ਬਦਾਂ ਤੋਂ ਸ਼ੁਰੂ ਹੋ ਜਾਂਦੇ ਹਨ ਇਹ ਵੀ ਇਕ ਮਾਲਿਕ ਦੀ ਕਿਰਪਾ ਹੈ। ਬਾਕੀ ਪਰਿਵਾਰ ਆਪਣੀਆਂ ਗੱਲਾਂ ਵਿਚ ਰੁੱਝ ਗਏ। ਹੁਣ ਇਕ ਬਹੁਤ ਸੁੱਖਮਈ ਵਾਤਾਵਰਨ ਹੋ ਗਿਆ ਸੀ। ਦਾਰ ਜੀ ਨੇ ਸੋਫੇ ਤੇ ਬੈਠਿਆਂ, ਨਜ਼ਦੀਕੀਆਂ ਕਰਦਿਆਂ ਕੁਝ ਕੋਲ ਆ ਗਏ ਕਿਉਂਕਿ ਉਹ ਜਾਣਦੇ ਸਨ ਕਿ ਬੰਤਾ ਸਿੰਘ ਸਰਦਾਰ ਨੂੰ ਪਿੱਠ ਦੀ ਤਕਲੀਫ ਕਰਕੇ ਸੋਫੇ ਦੇ ਕੋਣ ਦੀ ਗੋਲਾਈ ਦਾ ਸਹਾਰਾ ਲੈ ਬੈਠਦਾ ਹੈ। ਜੇ ਲੰਬੀ ਚਰਚਾ ਕਰਨੀ ਹੋਵੇ। ਦਾਰ ਜੀ ਬੜੇ ਸਹਿਜ ਨਾਲ

ਬੋਲੇ– ਮੈਨੂੰ ਸਮਝ ਨਹੀਂ ਆਉਂਦੀ, ਮੈਂ ਬੱਚਪਨ ਤੋਂ ਬਾਣੀ ਪੜ੍ਹੀ, ਕੰਠਸਤ ਕੀਤੀ ਭਰਪੂਰ ਜੁਆਨੀ ਵਿਚ ਵੀ ਬੜਾ ਸਮਾਂ ਕੱਢ ਕੇ ਨਿੱਤ ਨੇਮ ਨੂੰ ਪਾਲਿਆ। ਬੁਢਾਪੇ ਤੱਕ ਵੀ ਸਭ ਕੁਝ ਠੀਕ ਸੀ ਹੁਣ ਪਤਾ ਨਹੀਂ ਕੀ ਹੋ ਗਿਆ ਹੈ। ਬੰਤਾ ਸਿੰਘ ਸਰਦਾਰ ਜਾਣਾ ਸੀ ਕਿ ਅੱਜ ਵੀ ਦਾਰਜੀ ਦੀ ਯਾਦਾਸ਼ਤ ਸੁਨਣ ਦੀ ਸ਼ਕਤੀ, ਆਵਾਜ਼ ਦੀ ਬੁਲੰਦੀ ਬਿਲਕੁਲ ਸਹੀ ਸਲਾਮਤ ਸੀ। ਅਕਾਲ ਪੁਰਖ ਦੀ ਅੱਜ ਵੀ ਇਤਨੀ ਬਖਸ਼ਿਸ਼ ਰਹੀ ਕਿ ਬਾਣੀ ਦੇ ਕਠਿਨ ਤੋਂ ਕਠਿਨ ਸ਼ਬਦਾਂ ਦਾ ਉਚਾਰਨ ਬਿਲਕੁਲ ਸਹੀ ਢੰਗ ਨਾਲ ਕਰਦੇ ਹਨ। ਕੀ ਕਹਿਣਾ ਚਾਹੁੰਦੇ ਹਨ ਜਗਿਆਸਾ ਨੂੰ ਹੋਰ ਉਹੇਜਿੱਤ ਕਰ ਦਿੱਤਾ। ਹੁਣ ਹਾਲਾਤ ਇਸ ਤਰ੍ਹਾਂ ਦੇ ਬਣ ਗਏ ਸਨ ਕਿ ਦਾਰ ਜੀ ਕੀ ਕਹਿਣਾ ਚਾਹੁੰਦੇ ਹਨ, ਨੇ ਵੀ ਬੰਤਾ ਸਿੰਘ ਸਰਦਾਰ ਦਾ ਮੂੰਹ ਬੰਦ ਰੱਖਿਆ। ਆਖਿਰ ਆਪਣੇ ਸਿਆਣਪ ਭਰੇ ਅੰਦਾਜ਼ ਵਿਚ ਬੋਲੇ, ਤੁਹਾਨੂੰ ਪਤਾ ਹੈ ਕਿ ਅੱਜ ਮੈਂ ਤੁਹਾਨੂੰ ਕਿਉਂ ਬੁਲਾਇਆ ਹੈ ? ਮੈਨੂੰ ਇਵੇਂ ਪਿਆ ਜਾਪਦਾ ਹੈ ਕਿ ਰੱਬ ਮੇਤੋਂ ਰੁੱਸ ਗਿਆ ਹੈ ਜਦੋਂ ਵੀ ਮੈਂ ਪਾਠ ਕਰਦਾ ਹਾਂ ਤਾਂ ਨੀਂਦਰ ਆ ਜਾਂਦੀ ਹੈ ਅਤੇ ਜਦੋਂ ਜਾਗ ਆਉਂਦੀ ਹੈ ਤਾਂ ਬੜਾ ਦੁੱਖ ਲਗਦਾ ਹੈ।

ਪਹਿਲਾਂ ਤਾਂ ਕਿਤੇ ਕਿਤੇ ਹੁੰਦਾ ਸੀ, ਖਾਸ ਕਰਕੇ ਉਦੋਂ ਜਦੋਂ ਮੇਰੀ ਨੀਂਦ ਪੂਰੀ ਨਹੀਂ ਸੀ ਹੁੰਦੀ, ਹੁਣ ਤਾਂ ਲਗਾਤਾਰ ਹੋ ਰਿਹਾ ਹੈ ਭਾਵੇ ਰਾਤ ਭਰ ਪੂਰੀ ਤਰ੍ਹਾਂ ਰੱਜ ਕੇ ਨੀਂਦ ਪੂਰੀ ਕੀਤੀ ਹੋਵੇ। ਇਸ ਲਈ ਮਨ ਬਹੁਤ ਵਿਚਲਿਤ ਹੋਣ ਲੱਗ ਪਿਆ ਹੈ। ਜਦੋਂ ਤੋਂ ਹੋਸ਼ ਸੰਭਾਲੀ ਹੈ ਪਾਠ ਕਰਦਿਆਂ ਕਦੇ ਵੀ ਵਿਘਨ ਨਹੀਂ ਪਿਆ, ਹੁਣ ਇਹ ਕੀ ਹੋ ਗਿਆ ਹੈ। ਦਾਰ ਜੀ ਦਾ ਇਹ ਕਹਿਣਾ ਹੀ ਸੀ ਕਿ ਉਨ੍ਹਾਂ ਦੀ ਸਪੁੱਤਰੀ ਅਤੇ ਪਰਿਵਾਰ ਦੇ ਸਾਰੇ ਹੀ ਸ਼ਾਂਤ ਹੋ ਗਏ। ਇਸ ਤਰ੍ਹਾਂ ਦੇ ਵਾਤਾਵਰਨ ਨੂੰ ਦੇਖ ਬੰਤਾ ਸਿੰਘ ਸਰਦਾਰ ਵੀ ਵਿਚਾਰਾਂ ਵਿਚ ਡੁੱਬ ਗਿਆ। ਅੰਦਰੋਂ ਅੰਦਰ ਹੀ ਅਕਾਲ ਪੁਰਖ ਅੱਗੇ ਅਰਦਾਸ ਕਰਨ ਲੱਗ ਪਿਆ ਹੈ—ਪਾਤਸ਼ਾਹ ਇਤਨੇ ਸੱਚੇ-ਸੁੱਚੇ ਸੁਲਝੇ ਗੁਰਬਾਣੀ ਦੇ ਭਗਤ ਪੂਰਨ ਗੁਰਸਿੱਖ ਨੂੰ ਨਿਰਾਸ਼ ਤਾਂ ਨਾ ਕਰੋ ਕੁਝ ਮਾਰਗ ਦਰਸ਼ਨ ਜ਼ਰੂਰ ਦਿਖਾ। ਦਾਰ ਜੀ ਦੀ ਸਪੁੱਤਰੀ ਦੇ ਬੋਲਣ ਤੇ ਨਿੰਦ੍ਰਾ ਟੁੱਟੀ ਜਦੋਂ ਉਸ ਵੀ ਆਖਿਆ ਕਿ ਇਸ ਤਰ੍ਹਾਂ ਕਈ ਦਿਨਾਂ ਤੋਂ ਹੋ ਰਿਹਾ ਹੈ। ਮੈਂ ਪਿਤਾ ਜੀ ਨੂੰ ਬਹੁਤ ਕਹਿੰਦੀ ਹਾਂ ਪਰ ਮੰਨਦੇ ਨਹੀਂ, ਆਪਣੇ ਆਪ ਨੂੰ ਦੋਸ਼ੀ ਠਹਿਰਾ ਰਹੇ ਹਨ। ਪਤਾ ਨਹੀਂ ਲਗਦਾ ਕੀ ਕਰੀਏ। ਦੋਵਾਂ ਧਿਰਾਂ ਦੇ ਪਰਿਵਾਰ ਬਹੁਤ ਪ੍ਰੇਸ਼ਾਨ ਹਨ, ਤੁਸੀਂ ਹੀ ਕੁਝ ਕਰੋ ਤੇ ਦਾਰ ਜੀ ਨੂੰ ਸਮਝਾਓ। ਬੰਤਾ ਸਿੰਘ ਸਰਦਾਰ ਨੇ ਮੁਸਕਰਾਂਦਿਆਂ ਦਾਰ ਜੀ ਵੱਲ ਦੇਖਿਆ ਤਾਂ ਉਹ ਵੀ ਮੁਸਕਰਾ ਪਏ ਅਤੇ ਨਾਲ ਹੀ ਹੱਸ ਕੇ ਕਹਿਣ ਲੱਗੇ, ਗੱਲ ਤਾਂ ਬਿਲਕੁਲ ਸੱਚ ਹੈ ਪੂਰਾ ਪਰਿਵਾਰ ਪਰੇਸ਼ਾਨੀ ਵਿਚ ਹੈ। ਇੱਥੇ ਇਤਨੀ ਦੂਰ ਮੈਂ ਲੜਕੀ ਕੋਲ ਲਿਆਇਆ ਸਾਂ ਕਿ ਹਵਾ ਪਾਣੀ ਅਤੇ ਮਾਹੌਲ ਬਦਲਨ ਨਾਲ ਸਭ ਠੀਕ ਹੋ ਜਾਵੇਗਾ, ਪਰ ਇੱਥੇ ਆ ਕੇ ਵੀ ਮਨ ਨਹੀਂ ਟਿਕਦਾ। ਝੱਟਪਟ ਸਮੇਂ ਅਤੇ ਦਾਰਜੀ ਦੇ ਚੰਗੇ ਮੂਡ ਨੂੰ ਦੇਖ ਬੰਤਾ ਸਿੰਘ ਸਰਦਾਰ ਬੋਲਿਆ ਕਿ ਜਿਥੋਂ ਤੱਕ ਮੈਂ ਤੁਹਾਡੇ ਨਾਲ ਸੱਤਸੰਗ ਕੀਤੀ ਹੈ, ਅਤੇ ਵਿਚਾਰ ਸਾਂਝੇ ਕੀਤੇ ਹਨ, ਮੇਰੇ ਜ਼ਿਹਨ ਵਿਚ ਇੱਕ ਗੱਲ ਜ਼ਰੂਰ ਬੈਠੀ ਹੋਈ ਹੈ ਕਿ ਜੋ ਕੁਝ ਹੁੰਦਾ ਹੈ ਉਸ ਨੂੰ ਸਹਿਜ ਨਾਲ ਹੀ ਲੈਣਾ ਚਾਹੀਦਾ ਹੈ ਅਤੇ ਸਹਿਜ ਨਾਲ ਹੀ ਕਰਨਾ ਚਾਹੀਦਾ ਹੈ; ਕਿਉਂਕਿ ਇਸ ਵਿਚ ਅਕਾਲ ਪੁਰਖ ਦੀ ਰਜ਼ਾ ਹੈ। ਭਾਵੇਂ ਹੁਣ ਤੁਹਾਡੀ ਉਮਰ ਦੇ ਹਿਸਾਬ ਨਾਲ ਸਰੀਰ ਅਤੇ ਦਿਮਾਗ ਜਦੋਂ ਆਰਾਮ ਮੰਗਦਾ ਅਕਾਲ ਪੁਰਖ ਸਹਿਜਤਾ ਨਾਲ ਹੀ ਤੁਹਾਨੂੰ ਦਿੰਦਾ ਹੈ। ਤੁਸੀਂ ਸੋਚੋ, ਤੁਹਾਡੀ ਸੁਨਣ ਦੀ ਤਾਕਤ, ਦੇਖਣ ਦੀ ਦ੍ਰਿਸ਼ਟੀ, ਤੁਹਾਡੀ ਯਾਦਾਸ਼ਤ , ਤੁਹਾਡਾ ਹਾਜ਼ਮਾ ਅੱਜ ਵੀ ਅਕਾਲ ਪੁਰਖ ਸਹੀ ਰੱਖਿਆ ਹੈ, ਛੁਟ-ਪੁਟ ਕੁਝ ਹੋ ਜਾਏ ਤਾਂ ਹੋਰ ਗੱਲ ਹੈ। ਡਾਇਬਿਟੀਜ਼ ਹੁੰਦਿਆਂ ਵੀ ਤੁਸੀਂ ਠੀਕ-ਠਾਕ ਹੋ। ਸਭ ਤੋਂ ਵੱਡੀ ਅਤੇ ਮਹਾਨ ਕਿਰਪਾ ਦ੍ਰਿਸ਼ਟੀ ਤੁਹਾਡੇ ਤੇ ਰੱਬ ਦੀ ਇਹ ਹੈ ਕਿ ਪਾਠ ਕਰਦਿਆਂ-ਕਰਦਿਆਂ ਤੁਹਾਨੂੰ ਨੀਂਦ ਦੀ ਝਪਕੀ ਲੱਗ ਜਾਂਦੀ ਹੈ, ਪਰ ਜਦੋਂ ਜਾਗ ਖੁਲ੍ਹਦੀ ਹੈ ਤੁਹਾਨੂੰ ਪੂਰਨ ਤੌਰ 'ਤੇ ਯਾਦ ਆ ਜਾਂਦਾ ਹੈ ਕਿ ਬਾਣੀ ਦੇ ਕਿਹੜੇ ਸ਼ਬਦ ਪੜ੍ਹਦਿਆਂ ਤੁਹਾਨੂੰ ਝਪਕੀ ਆਈ, ਇਹ ਅਕਾਲ ਪੁਰਖ ਦੀ ਰਜ਼ਾ ਨਹੀਂ ਤਾਂ ਹੋਰ ਕੀ ਹੈ ?

*ਦਾਪੋਡੀ ਪੂਨਾ*
*(ਮਹਾਰਾਸ਼ਟਰਾ) 441012*

## ਨਿਮਰਤਾ

ਆਪਾ ਗਾਲ ਕੇ ਬੀਜ ਦਾ ਰੁੱਖ ਬਣਦਾ
ਨੀਵੇਂ ਹੋਇ, ਉਚੀ ਪਦਵੀ ਪਾਈ ਦੀ ਏ।
ਪੈਰੀਂ ਡਿੱਗ ਕੇ ਵੇਲ ਚੜ, ਸਿਖਰ ਜਾਏ
ਕਰਾਮਾਤ ਇਹ ਸਾਰੀ ਨਿਰਮਾਈ ਦੀ ਏ।

ਨੀਵਾਂ ਹੋਇਆਂ, ਰਹੀਏ ਬੜੇ ਸੁਖਾਲੇ
ਰੁਖ ਹਨੇਰੀ ਡੇਗੀ ਜਾਏ ਘਾਹ ਅਨੰਦ ਮਨਾਏ

*—ਧਨੀਰਾਮ ਚਾਤ੍ਰਿਕ*

# ਮਰਨਾ ਸੱਚ ਤੇ ਜੀਊਣਾ ਝੂਠ

—ਸੰਤ ਸਿੰਘ

ਇੱਕ ਵੇਰ ਗੁਰੂ ਨਾਨਕ ਦੇਵ ਜੀ ਨੇ ਭਾਈ ਮਰਦਾਨੇ ਨੂੰ ਇੱਕ ਪਿੰਡ ਵਿਚ ਦੋ ਪੈਸੇ ਦਾ ਸੱਚ ਅਤੇ ਝੂਠ ਖਰੀਦਣ ਲਈ ਭੇਜਿਆ। ਉਹ ਸਾਰੇ ਪਿੰਡ ਵਿੱਚ ਫਿਰਿਆ ਪਰ ਕੋਈ ਵੀ ਉਸ ਨੂੰ ਸੱਚ ਅਤੇ ਝੂਠ ਦੇਣ ਲਈ ਸਮਰੱਥ ਨਹੀਂ ਸੀ। ਅਖੀਰ ਇੱਕ ਦੁਕਾਨਦਾਰ ਨੇ ਉਸ ਨੂੰ ਇੱਕ ਕਾਗ਼ਜ਼ ਤੇ ਲਿਖ ਦਿੱਤਾ- ਮਰਨਾ ਸੱਚ ਤੇ ਜੀਊਣਾ ਝੂਠ। ਸਤਿਗੁਰੂ ਜੀ ਇਹ ਜਾਣ ਕੇ ਬੁਹਤ ਖੁਸ਼ ਹੋਏ ਕਿ ਘੱਟ ਘੱਟ ਇੱਕ ਇਨਸਾਨ ਤੇ ਇਸ ਪਿੰਡ ਵਿੱਜ ਅਜਿਹਾ ਹੈ ਜਿਸ ਨੂੰ ਇਸ ਅਟੱਲ ਸੱਚਾਈ ਦਾ ਪਤਾ ਹੈ।

ਸੰਸਾਰ ਵਿੱਚ ਹਰ ਪਲ ਅਨੇਕਾਂ ਹੀ ਮਨੁੱਖ ਅਤੇ ਹੋਰ ਜੀਵ ਜੰਤੂ ਮ੍ਰਿਤੂ ਨੂੰ ਪ੍ਰਾਪਤ ਹੋ ਰਹੇ ਹਨ। ਇਨ੍ਹਾਂ ਵਿਚ ਹਰ ਉਮਰ ਦੇ ਅਤੇ ਹਰ ਵਰਗ ਦੇ ਛੋਟੇ, ਵੱਡੇ, ਸੁਰ, ਅਸੁਰ, ਗਿਆਨੀ, ਅਗਿਆਨੀ, ਗਰੀਬ, ਅਮੀਰ ਸ਼ਾਮਿਲ ਹਨ। ਕਿਸੇ ਮੌਤ ਨੂੰ ਸਾਧਾਰਨ ਅਤੇ ਕਿਸੇ ਨੂੰ ਅਸਾਧਾਰਨ ਵੀ ਕਲਪਿਆ ਜਾਂਦਾ ਹੈ। ਕੋਈ ਕੋਈ ਮੌਤ ਏਨੀ ਭਿਆਨਕ ਯਾਦ ਵੀ ਪਿੱਛੇ ਛੱਡ ਜਾਂਦੀ ਹੈ ਕਿ ਸੁਣ ਕੇ ਲੂੰ ਕੰਡੇ ਖੜੇ ਹੋ ਜਾਂਦੇ ਹਨ। ਕਈ ਵਾਰੀ ਇੱਕ ਤੋਂ ਵੱਧ ਸਮੂਹਕ ਮੌਤਾਂ ਵੀ ਹੋ ਜਾਂਦੀਆਂ ਹਨ। ਕਦੇ ਕਿਸੇ ਮਨੁੱਖ ਨੂੰ ਮੌਤ ਤੋਂ ਪਹਿਲਾਂ ਲੰਬੀ ਬਿਮਾਰੀ ਦੀ ਤਕਲੀਫ ਝੱਲਣੀ ਪੈ ਜਾਂਦੀ ਹੈ ਅਤੇ ਕਦੇ-ਚੰਗੇ ਭਲੇ ਨੂੰ ਇਸ ਦੁਨੀਆਂ ਤੋਂ ਜਾਣ ਲੱਗਿਆਂ ਇੱਕ ਪਲ ਵੀ ਨਹੀਂ ਲਗਦਾ। ਇਹ ਵੀ ਸ੍ਰਿਸ਼ਟੀ ਦੇ ਰਚਯਤਾ ਦੀ ਹੀ ਇੱਕ ਵਿਡੰਬਨਾ ਹੈ ਕਿ ਮਨੁੱਖ ਸਭ ਕੁਝ ਵੇਖਦਾ ਹੋਇਆ ਵੀ ਫਿਰ ਇਸ ਅਟੱਲ ਸੱਚਾਈ ਤੋਂ ਅਵੇਸਲਾ ਹੋ ਕੇ ਆਪਣੇ ਕਾਰ ਵਿਹਾਰ ਵਿੱਚ ਲੱਗਾ ਰਹਿੰਦਾ ਹੈ। ਇਸ ਦੇ ਗੁੱਝੇ ਭੇਦ ਨੂੰ ਅੱਵਲ ਤੇ ਮਨੁੱਖ ਦਾ ਜਾਣਨ ਨੂੰ ਜੀਅ ਹੀ ਨਹੀਂ ਕਰਦਾ ਅਤੇ ਜੇ ਕਰਦਾ ਵੀ ਹੈ ਤਾਂ ਇਸ ਦੀ ਸੱਚਾਈ ਨੂੰ ਉਹ ਗੰਭੀਰਤਾ ਨਾਲ ਨਹੀਂ ਲੈਂਦਾ।

ਗੁਰਬਾਣੀ ਵਿੱਚ ਫ਼ਰਮਾਣ ਹੈ ਕਿ ਜਿਸ ਦਿਨ ਮਨੁੱਖ ਦੀ ਪੈਦਾਇਸ਼ ਹੁੰਦੀ ਹੈ ਉਸੇ ਦਿਨ ਹੀ ਉਸ ਦਾ ਮਰਨਾ ਵੀ ਨਿਸਚਿਤ ਹੋ ਜਾਂਦਾ ਹੈ।

-ਮਰਣੁ ਲਿਖਾਇ ਮੰਡਲ ਮਹਿ ਆਏ॥
-ਜਿਤੁ ਦਿਹਾੜੇ ਧਨ ਵਰੀ ਸਾਹੇ ਲਏ ਲਿਖਾਇ॥
ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ॥
ਜਿੰਦੁ ਨਿਮਾਣੀ ਕਢੀਐ ਹਡਾ ਕੂ ਕੜਕਾਇ॥
ਸਾਹੇ ਲਿਖੇ ਨ ਚਲਨੀ ਜਿੰਦੂ ਕੂੰ ਸਮਝਾਇ॥
ਜਿੰਦ ਵਹੁਟੀ ਮਰਣ ਵਰੁ ਲੈ ਜਾਸੀ ਪਰਣਾਇ॥
ਆਪਣ ਹਥੀ ਜੋਲਿ ਕੈ ਕੈ ਗਲਿ ਲਗੈ ਧਾਇ॥
ਵਾਲਹੁ ਨਿਕੀ ਪੁਰਸਲਾਤ ਕੰਨੀ ਨ ਸੁਣੀ ਆਇ॥
ਫਰੀਦਾ ਕਿੜੀ ਪਵੰਦੀਈ ਖੜਾ ਨ ਆਪ ਮੁਹਾਇ॥

ਜੀਵਨ ਦੇ ਜਗਤ ਵਿੱਚ ਆਉਣ ਤੋਂ ਪਹਿਲਾਂ ਹੀ ਉਸ ਦੀ ਮੌਤ ਦਾ ਸਮਾਂ ਨਿਸਚਿਤ ਹੋ ਗਿਆ ਹੈ। ਮੌਤ ਦਾ ਫ਼ਰਿਸ਼ਤਾ ਜੋ ਸਿਰਫ਼ ਕੰਨਾ ਨਾਲ ਹੀ ਸੁਣਿਆ ਹੋਇਆ ਸੀ ਆ ਕੇ ਉਸ ਜੀਵ ਨੂੰ ਮੂੰਹ ਦਿਖਾਉਂਦਾ ਹੈ ਜਿਸਦੀ ਵਾਰੀ ਆ ਜਾਂਦੀ ਹੈ।ਸਰੀਰ ਨੂੰ ਰੋਗ ਆਦਿਕ ਨਾਲ ਨਿਤਾਣਾ ਕਰਕੇ ਇਸ ਵਿੱਚੋਂ ਜਿੰਦ ਕੱਢ ਲਈ ਜਾਂਦੀ ਹੈ। ਜੀਵ ਨੂੰ ਸਮਝ ਲੈਣਾ ਚਾਹੀਦਾ ਹੈ ਕਿ ਇਹ ਸਮਾਂ ਟਲ ਨਹੀਂ ਸਕਦਾ। ਜਿੰਦ ਵਹੁਟੀ ਹੈ ਅਤੇ ਮੌਤ ਦਾ ਫ਼ਰਿਸ਼ਤਾ ਲਾੜਾ ਹੈ। ਉਹ ਇਸ ਨੂੰ ਜ਼ਰੂਰ ਵਿਆਹ ਕੇ ਲੈ ਜਾਵੇਗਾ। ਜਿੰਦ ਉਸ ਵੇਲੇ ਨਿਆਸਰੀ ਹੋ ਜਾਏਗੀ। ਜਗਤ ਇੱਕ ਸਮੁੰਦਰ ਹੈ ਜਿਸ ਵਿੱਚ ਵਿਕਾਰਾਂ ਦੀਆਂ ਲਹਿਰਾਂ ਉਠ ਰਹੀਆਂ ਹਨ। ਇਸ ਵਿੱਚੋਂ ਸਹੀ ਸਲਾਮਤ ਪਾਰ ਲੰਘਣ ਲਈ ਦਰਵੇਸ਼ੀ ਹੀ ਇੱਕ ਪੁਲ ਹੈ, ਜੋ ਹੈ ਬਹੁਤ ਸੌੜਾ ਅਤੇ ਬਾਰੀਕ। ਰਸਤਾ ਭਾਂਵੇਂ ਔਖਾ ਹੈ ਪਰ ਦੁਨੀਆਂ ਦੇ ਵਿਕਾਰਾਂ ਤੋਂ ਬਚਣ ਲਈ ਸਿਰਫ਼ ਇਹ ਇੱਕੋ ਹੀ ਹੈ। ਗੁਰੂ ਪੀਰ ਆਵਾਜ਼ਾਂ ਮਾਰ ਮਾਰ ਕੇ ਜੀਵਾਂ ਨੂੰ ਇਸ ਸੱਚਾਈ ਤੋਂ ਅਵਗਤ ਕਰਾਉਣ ਦਾ ਯਤਨ ਕਰਦੇ ਹਨ, ਉਨ੍ਹਾਂ ਦੇ ਵਿਚਾਰਾਂ ਨੂੰ ਧਿਆਨ ਨਾਲ ਸੁਣ ਕੇ ਉਨ੍ਹਾਂ 'ਤੇ ਚੱਲਣ ਦੀ ਲੋੜ ਹੈ ਤਾਂ ਕਿ ਇਸ ਭਵਸਾਗਰ ਤੋਂ ਪਾਰ ਹੋਇਆ ਜਾ ਸਕੇ।

ਮਨੁੱਖੀ ਜੀਵਨ ਸਾਰੀਆਂ ਜੂਨੀਆਂ ਵਿਚੋਂ ਉੱਤਮ ਹੈ ਕਿਉਂਕਿ ਇਸ ਦੇ ਜੀਵਨ ਦਾ ਇੱਕ ਲਕਸ਼ ਹੈ। ਜੀਵ ਨੂੰ ਆਪਣੇ ਲਕਸ਼ ਨੂੰ ਪ੍ਰਾਪਤ ਕਰਨ ਦੀ ਤਾਂਘ ਹਮੇਸ਼ਾ ਹੀ ਰਹਿੰਦੀ ਹੈ। ਇਸ ਕਰਕੇ ਅਕਾਲ ਪੁਰਖ ਨੇ ਇਸ ਨੂੰ ਲੋੜੀਂਦੀ ਸੋਝੀ ਅਤੇ ਸਹੂਲਤਾਂ ਵੀ ਦਿੱਤੀਆਂ ਹਨ। ਇਹ ਧਰਤੀ ਇਸ ਦੇ ਜਨਮ ਤੋਂ ਮਰਨ ਤੱਕ ਦਾ ਫਾਸਲਾ ਪੂਰਾ ਕਰਨ ਵਾਸਤੇ ਹੈ। ਗੁਰਬਾਣੀ ਵਿੱਚ ਫ਼ਰਮਾਨ ਹੈ-

ਪਾਣੀ ਪ੍ਰਾਨ ਪਵਣਿ ਬੰਧਿ ਰਾਖੇ ਚੰਦੁ ਸੂਰਜੁ ਮੁਖਿ ਦੀਏ॥
ਮਰਣ ਜੀਵਨ ਕਉ ਧਰਤੀ ਦੀਨੀ ਏਤੇ ਗੁਣ ਵਿਸਰੇ॥

ਅਕਾਲ ਪੁਰਖ ਨੇ ਮਨੁੱਖ ਨੂੰ ਇਸ ਧਰਤੀ ਤੇ ਭੇਜਨ ਉਪਰੰਤ ਇਸ ਨੂੰ ਮੋਹ ਮਾਇਆ ਦੇ ਜਾਲ ਵਿੱਚ ਉਲਝਾ ਦਿੱਤਾ ਅਤੇ ਇਸ ਤੋਂ ਬਾਹਰ ਨਿਕਲਨਾ ਹੀ ਉਸ ਵਾਸਤੇ

ਜੀਵਨ ਦਾ ਲਕਸ਼ ਬਣਾ ਦਿੱਤਾ। ਹੁਣ ਜੀਵ ਦੀ ਮਰਜ਼ੀ ਹੈ ਭਾਵੇਂ ਤੇ ਉਹ ਇਸ ਮੋਹ ਮਾਇਆ ਦੇ ਜਾਲ ਵਿੱਚ ਫਸ ਕੇ ਜੀਵਨ ਗਵਾ ਲਵੇ ਅਤੇ ਭਾਂਵੇ ਕਿਸੇ ਕਾਮਲ ਪੁਰਖ ਦੀ ਸ਼ਰਨ ਵਿੱਚ ਜਾ ਕੇ ਇਸ ਜਾਲ ਤੋਂ ਬਾਹਰ ਨਿਕਲ ਕੇ ਆਪਣੇ ਜੀਵਨ ਨੂੰ ਸਫਲ ਕਰ ਕੇ ਆਪਣੇ ਮਰਣਾ ਵੀ ਸਵਾਰ ਲਵੇ। ਇਸ ਕਰਕੇ ਗੁਰਬਾਣੀ ਵਿੱਚ ਸਤਿਗੁਰੂ ਜੀ ਨੇ ਫ਼ਰਮਾਇਆ ਹੈ ਕਿ ਜਿਹੜੇ ਮਨੁੱਖ ਗੁਰੂ ਦੀ ਸੇਵਾ ਭਗਤੀ ਨਹੀਂ ਕਰਦੇ, ਨਾਮ ਨਹੀਂ ਜਪਦੇ ਉਹ ਦੁਨੀਆਂ ਵਿੱਚ ਆਏ ਹੀ ਕਿਉਂ ਹਨ—

— ਭਾਈ ਰੇ ਭਗਤਿ ਹੀਨ ਕਾਹੇ ਜਗਿ ਆਇਆ॥
ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ॥
— ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ॥

ਜਿੰਨਾ ਵੀ ਜੀਵ ਆਪਣੇ ਜੀਵਨ ਨੂੰ ਸਫਲ ਬਣਾਉਂਦਾ ਹੈ ਓਨਾ ਹੀ ਉਸ ਦਾ ਮਰਣ ਵੀ ਸਹਿਲਾ ਹੋ ਜਾਂਦਾ ਹੈ ਅਤੇ ਉਹ ਇਸ ਭਵਸਾਗਰ ਤੋਂ ਪਾਰ ਹੋ ਜਾਂਦਾ ਹੈ। ਦੂਸਰੇ ਲਫਜ਼ਾਂ ਵਿੱਚ ਇਹ ਵੀ ਕਿਹਾ ਜਾਂਦਾ ਹੈ ਕਿ ਜੇਕਰ ਮਨੁੱਖ ਨੂੰ ਮਰਣਾ ਆ ਜਾਏ ਤਾਂ ਜੀਊਣਾ ਆਪੇ ਹੀ ਆ ਜਾਂਦਾ ਹੈ।

ਕਹਿੰਦੇ ਹਨ ਕਿ ਕਿਸੇ ਵੀ ਮਨੁੱਖ ਦੀ ਮੌਤ ਵਾਸਤੇ ਤਿੰਨ ਚੀਜ਼ਾਂ-ਸਮਾਂ, ਕਾਰਣ ਅਤੇ ਸਥਾਨ ਦਾ ਇਕੱਠਾ ਹੋਣਾ ਆਵੱਸ਼ਕ ਹੈ। ਕਰਤਾ ਨੇ ਇਹ ਨੀਤੀ ਹਰ ਇੱਕ ਵਾਸਤੇ ਨਿਸਚਿਤ ਕੀਤੀ ਹੋਈ ਹੈ। ਮਨੁੱਖ ਨੂੰ ਸਿਰਫ਼ ਇਸ ਦਾ ਗਿਆਨ ਨਹੀਂ। ਜਦੋਂ ਵੀ ਕਿਸੇ ਦਾ ਅੰਤ ਸਮਾਂ ਆਉਂਦਾ ਹੈ ਤਾਂ ਭਾਵੀ ਕਾਰਨ ਅਤੇ ਸਥਾਨ ਆਪੇ ਹੀ ਨਾਲ ਮਿਲਾ ਲੈਂਦੀ ਹੈ। ਇਹ ਵੀ ਦੇਖਿਆ ਗਿਆ ਹੈ ਕਿ ਜਿਸ ਕਾਰਨ ਨਾਲ ਮਨੁੱਖ ਦੀ ਮੌਤ ਹੋਣੀ ਹੁੰਦੀ ਹੈ ਉਸ ਕਰਕੇ ਉਹ ਕਈ ਵੇਰ ਪਹਿਲਾਂ ਬਿਮਾਰ ਹੋਇਆ ਹੁੰਦਾ ਹੈ, ਤਕਲੀਫ਼ ਵੀ ਝੱਲਦਾ ਹੈ ਪਰ ਫਿਰ ਉਹ ਰਾਜ਼ੀ ਹੋ ਜਾਂਦਾ ਹੈ ਕਿਉਂਕਿ ਹਾਲੀਂ ਉਸ ਦਾ ਅੰਤ ਸਮਾਂ ਨਹੀਂ ਆਇਆ ਹੁੰਦਾ। ਪਰ ਜਦੋਂ ਅੰਤ ਸਮਾਂ ਆ ਜਾਂਦਾ ਹੈ ਤਾਂ ਉਸੇ ਹੀ ਬਿਮਾਰੀ ਨੂੰ ਕੋਈ ਦਵਾਈ ਨਹੀਂ ਪਹੁੰਦੀ, ਕੋਈ ਹੋਰ ਉਪਾਓ ਵੀ ਕੰਮ ਨਹੀਂ ਕਰਦਾ ਅਤੇ ਅਖੀਰ ਅੰਤ ਦੀ ਅਟੱਲ ਸੱਚਾਈ—ਮੌਤ, ਜੀਵ ਨੂੰ ਆਪਣੀ ਗਲਵੱਕੜੀ ਵਿੱਚ ਲੈ ਲੈਂਦੀ ਹੈ।

ਸਤਿਗੁਰਾਂ ਨੇ ਤਾਂ ਇਹ ਜੀਵਨ ਹੀ ਇੱਕ ਸੁਪਨੇ ਦੀ ਨਿਆਈ ਦੱਸਿਆ ਹੈ।

ਜੈਸਾ ਸੁਪਨਾ ਰੈਨਿ ਕਾ ਤੈਸਾ ਸੰਸਾਰ॥
ਦ੍ਰਿਸਟਮਾਨ ਸਭੁ ਬਿਨਸੀਐ ਕਿਆ ਲਗਹਿ ਗਵਾਰ॥

ਆਮ ਤੌਰ 'ਤੇ ਮਨੁੱਖ ਜੋ ਮੋਹ ਮਾਇਆ ਦੇ ਜਾਲ ਵਿੱਚ ਫਸਿਆ ਹੋਇਆ ਹੈ ਇਸ ਜੀਵਨ ਨੂੰ ਹੀ ਸੱਚ ਸਮਝਣ ਲੱਗ ਜਾਂਦਾ ਹੈ। ਇਸ ਵਿੱਚ ਫਸ ਕੇ ਉਹ ਅਟੱਲ ਸਚਾਈ ਤੋਂ ਏਨਾਂ ਦੂਰ ਚਲਾ ਜਾਂਦਾ ਹੈ ਕਿ ਧਰਮ ਕਰਮ ਅਤੇ ਸੰਤਾਂ ਸਾਧਾਂ ਦੇ ਬਚਨ ਵੀ ਉਸ ਨੂੰ ਮਿਥਿਆ ਲੱਗਣ ਲੱਗ ਪੈਂਦੇ ਹਨ। ਉਹ ਦੁਨਿਆਵੀ ਰੁਝੇਵਿਆਂ ਨੂੰ ਹੀ ਆਪਣੇ ਜੀਵਨ ਦਾ ਮਨੋਰਥ ਬਣਾ ਲੈਂਦਾ ਹੈ। ਇਨ੍ਹਾਂ ਵਾਸਤੇ ਹੀ ਉਹ ਸਾਰਾ ਦਿਨ ਪੁਰਸ਼ਾਰਥ ਕਰਦਾ ਹੈ, ਆਪਣੇ ਕੁਟੰਬ ਦਾ ਪਾਲਨ ਪੋਸਨ ਕਰਦਾ ਹੈ। ਵਿਗਿਆਨ ਨੇ ਇਸ ਸੋਚ ਵਿੱਚ ਇੰਨਾ ਵਾਧਾ ਕਰ ਦਿੱਤਾ ਹੈ ਕਿ ਅੱਜ ਦਾ ਮਨੁੱਖ ਸਿਰਫ ਉਸੇ ਚੀਜ਼ ਨੂੰ ਸੱਚ ਮੰਨਦਾ ਹੈ ਜੋ ਉਹ ਆਪਣੀਆਂ ਅੱਖਾਂ ਨਾਲ ਵੇਖਦਾ ਹੈ, ਕੰਨਾ ਨਾਲ ਸੁਣਦਾ ਹੈ। ਜੋ ਉਸ ਦਾ ਮਨ ਕਹਿੰਦਾ ਹੈ ਉਸੇ ਨੂੰ ਉਹ ਸੱਚ ਸਮਝਦਾ ਹੈ। ਇਸ ਦੇ ਵਿਪਰੀਤ ਕੁਝ ਵੀ ਕੰਮ ਕਰਨਾ ਉਹ ਗਲਤ ਸਮਝਦਾ ਹੈ। ਉਨ੍ਹਾਂ ਦੇ ਅਨੁਸਾਰ ਮੌਤ ਨੇ ਤੇ ਆਉਣਾ ਹੀ ਹੈ, ਫਿਰ ਉਸ ਦੀ ਇੰਤਜ਼ਾਰ ਕਿਉਂ ? ਜੋ ਸਮਾਂ ਕੁਦਰਤ ਨੇ ਦਿੱਤਾ ਹੈ ਉਸ ਦਾ ਭਰਪੂਰ ਅਨੰਦ ਕਿਉਂ ਨਾ ਮਾਣਿਆ ਜਾਵੇ। ਕਿਉਂ ਨਾ ਇਹ ਸਮਾਂ ਹੱਸ ਖੇਡ ਕੇ, ਦੁਨਿਆਵੀ ਉਪਲੱਬਧੀਆਂ ਕਰ ਕੇ, ਆਪਣੇ ਜੀਵਨ ਦੀਆਂ ਲੋੜਾਂ ਨੂੰ ਪੂਰਾ ਕਰਕੇ ਹਰ ਪ੍ਰਕਾਰ ਨਾਲ ਸੁਖਮਈ ਬਣਾਇਆ ਜਾਵੇ। ਆਮ ਮਨੁੱਖ ਦਾ ਅੱਜ ਦੇ ਵਿਗਿਆਨਿਕ ਯੁਗ ਵਿਚੋਂ ਇਹੋ ਹੀ ਉਦੇਸ਼ ਹੈ। ਮਨ ਹੀ ਹਰ ਕੰਮ ਵਿੱਚ ਮੁੱਖ ਬਣਿਆ ਹੋਇਆ ਹੈ।

ਮਨ ਏਨੀ ਤੀਬਰ ਗਤੀ ਨਾਲ ਭਉਂਦਾ ਹੈ ਕਿ ਇਸ ਦਾ ਥਹੁ ਪਾਉਣਾ ਆਮ ਇਨਸਾਨ ਵਾਸਤੇ ਅਸੰਭਵ ਹੈ। ਮਨੁੱਖ ਕੰਮ ਕਿਤੇ ਕਰਦਾ ਹੁੰਦਾ ਹੈ ਅਤੇ ਮਨ ਕਿਤੇ ਹੋਰ ਹੁੰਦਾ ਹੈ। ਇੱਕ ਛਿਨ ਵਿੱਚ ਹੀ ਸਾਰਾ ਬ੍ਰਹਮੰਡ ਭਉਂ ਆਉਂਦਾ ਹੈ। ਜੀਵ ਨੂੰ ਪਤਾ ਭੀ ਹੁੰਦਾ ਹੈ ਕਿ ਮਨ ਜਿੱਥਿ ਜਿੱਥਿ ਦੀ ਸੈਰ ਕਰ ਕੇ ਆਇਆ ਹੈ ਇਹ ਇੱਕ ਛਲਾਵਾ ਹੀ ਹੈ, ਭੁਲੇਖਾ ਹੈ, ਝੂਠ ਹੈ, ਪਰ ਫਿਰ ਵੀ ਉਸ ਦੀ ਹੀ ਉਸਤਤੀ ਕਰਦਾ ਹੈ। ਮਨੁੱਖ ਲਈ ਜੋ ਅਸੰਭਵ ਹੈ, ਮਨ ਨੇ ਉਸ ਨੂੰ ਸੁਪਨਾ ਬਣਾ ਕੇ ਭਰਮਾ ਤੇ ਦਿੱਤਾ ਹੀ ਹੈ ਅਤੇ ਮਨੁੱਖ ਨੇ ਕੁਝ ਪਲ ਇਸ ਝੂਠ ਦਾ ਆਨੰਦ ਵੀ ਮਾਣਿਆ ਹੈ। ਫਿਰ ਐਸੇ ਮਨ ਦਾ ਜੋ ਬਗੈਰ ਕਿਸੇ ਪ੍ਰੀਸ਼ਰਮ ਅਤੇ ਖਰਚ ਤੋਂ ਏਨਾਂ ਆਨੰਦ ਦਿੰਦਾ ਹੈ ਉਸ ਨੂੰ ਮਹਤੱਤਾ ਕਿਉਂ ਨਾ ਦਿੱਤੀ ਜਾਵੇ।

ਮਹਾਂਪੁਰਖ ਇਸ ਮਨ ਦੀ ਸੱਚਾਈ ਨੂੰ ਜਾਣਦੇ ਹਨ। ਉਹ ਮਨੁੱਖ ਨੂੰ ਗਿਆਨ ਦਿੰਦੇ ਹਨ ਕਿ ਤੂੰ ਮਨ ਦੇ ਮਗਰ ਨਾ ਲੱਗ, ਮਨ ਨੂੰ ਆਪਣੇ ਮਗਰ ਲਗਾ। ਇਸ ਕਰਕੇ ਉਹ

ਸਤਿਗੁਰੂ ਦਾ ਮਾਰਗ ਦਸਦੇ ਹਨ ਅਤੇ ਨਾਮ ਬਾਣੀ ਨਾਲ ਜੋੜਦੇ ਹਨ।ਉਨ੍ਹਾਂ ਦੀ ਕਿਰਪਾ ਨਾਲ ਜੀਵ ਨੂੰ ਸਮਝ ਆ ਜਾਂਦੀ ਹੈ ਕਿ ਮਨ ਦੀ ਸਹੀ ਵਰਤੋਂ ਕਿਵੇਂ ਹੋਣੀ ਚਾਹੀਦੀ ਹੈ। ਜਦੋਂ ਮਨ ਆਪਣੇ ਵੱਸ ਆ ਜਾਂਦਾ ਹੈ ਤਾਂ ਫਿਰ ਛਲਾਵਿਆਂ ਦੀ ਥਾਂ ਇਹ ਜੀਵ ਨੂੰ ਸੱਚ ਦੇ ਮਗਰ ਲਾ ਦਿੰਦਾ ਹੈ। ਮਨੁੱਖ ਨੂੰ ਗਿਆਨ ਹੋ ਜਾਂਦਾ ਹੈ ਕਿ ਇਹ ਦੁਨੀਆਂ ਸਿਰਫ ਇੱਕ ਰੈਨ ਬਸੇਰਾ ਹੀ ਹੈ ਅਖੀਰ ਇਸ ਨੂੰ ਤਿਆਗਣਾ ਹੀ ਪੈਣਾ ਹੈ। ਮੌਤ ਹੀ ਇੱਕ ਅਟੱਲ ਸੱਚਾਈ ਹੈ। ਇਸ ਗਿਆਨ ਨੂੰ ਪ੍ਰਾਪਤ ਕਰ ਕੇ ਉਹ ਦੁਨੀਆਂ ਦੀਆਂ ਪ੍ਰਾਪਤੀਆਂ ਦੀ ਥਾਂ ਆਪਣਾ ਅੱਗਾ ਸਵਾਰਨ ਦੇ ਯਤਨ ਕਰਨ ਲੱਗ ਪੈਂਦਾ ਹੈ। ਉਸ ਨੂੰ ਕਾਲ ਦਾ ਭੈ ਹਰ ਸਮੇਂ ਯਾਦ ਰਹਿੰਦਾ ਹੈ। ਉਹ ਸੰਤਾਂ ਸਾਧਾਂ ਦੀ ਸ਼ਰਨ ਵਿੱਚ ਆਉਂਦਾ ਹੈ ਅਤੇ ਇਸ ਮਨੁੱਖੀ ਜੀਵਨ ਨੂੰ ਸਫਲ ਬਣਾਉਣ ਦਾ ਰਸਤਾ ਲੱਭਦਾ ਹੈ। ਨਾਮ ਬਾਣੀ ਅਤੇ ਸਤਿਗੁਰੂ ਦੀ ਕਿਰਪਾ ਨਾਲ ਉਹ ਉੱਚੀ ਆਤਮਿਕ ਅਵਸਥਾ ਨੂੰ ਪ੍ਰਾਪਤ ਹੁੰਦਾ ਹੈ। ਉਸ ਦਾ ਕਾਲ ਦਾ ਭੈ ਖਤਮ ਹੋ ਜਾਂਦਾ ਹੈ ਅਤੇ ਕਹਿਣ ਲੱਗ ਪੈਂਦਾ ਹੈ ਕਿ-

—ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥
ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥

ਉਹ ਮੌਤ ਜਿਹੜੀ ਆਮ ਮਨੁੱਖ ਵਾਸਤੇ ਭੈ ਅਤੇ ਦੁਖਦਾਈ ਹੁੰਦੀ ਹੈ ਸਾਧੂ ਵਾਸਤੇ ਉਹ ਸੁਖਮਈ ਬਣ ਜਾਂਦੀ ਹੈ। ਪਰ ਮੌਤ ਭਾਵੇਂ ਆਨੰਦ ਦੇਵੇ ਭਾਵੇਂ ਦੁੱਖ—ਹੈ ਤੇ ਅੱਟਲ ਸੱਚਾਈ। ਵੱਡੇ ਵੱਡੇ ਰਿਸ਼ੀ, ਮੁਨੀ, ਗੁਰੂ, ਪੀਰਾਂ ਨੂੰ ਵੀ ਇਹ ਦੁਨੀਆਂ ਤਿਆਗਣੀ ਹੀ ਪਈ। ਦਸਮ ਪਾਤਸ਼ਾਹ ਫਰਮਾਉਂਦੇ ਹਨ-

—ਜਿਤੇ ਅਉਲੀਆਹ ਅੰਬੀਆ ਹੋਇ ਬੀਤੇ॥
ਤਿਤਯੋ ਕਾਲ ਜੀਤਾ ਨ ਤੇ ਕਾਲ ਜੀਤੇ॥
ਜਿਤੇ ਰਾਮ ਤੇ ਕ੍ਰਿਸਨ ਹੁਇ ਬਿਸਨ ਆਏ॥
ਤਿਤਯੋ ਕਾਲ ਖਾਪਿਓ ਨ ਤੇ ਕਾਲ ਘਾਏ॥

ਗੁਰੂ ਤੇਗ਼ ਬਹਾਦਰ ਜੀ ਵੀ ਇਸ ਸੱਚਾਈ ਬਾਰੇ ਫਰਮਾਉਂਦੇ ਹਨ-

—ਰਾਮ ਗਇਓ ਰਾਵਣ ਗਇਓ ਜਾ ਕਾ ਬਹੁ ਪਰਵਾਰ॥
ਕਹੁ ਨਾਨਕ ਥਿਰ ਕਛੁ ਨਹੀ ਸੁਪਨੇ ਜਿਉ ਸੰਸਾਰ॥

ਜੀਵਨ ਅਤੇ ਮੌਤ ਦੋਵੇਂ ਹੀ ਅਕਾਲ ਪੁਰਖ ਦੇ ਹੱਥ ਵਿੱਚ ਹਨ। ਉਸ ਦੀ ਰਜ਼ਾ ਤੋਂ ਬਗ਼ੈਰ ਕੁਝ ਵੀ ਨਹੀਂ ਹੋ ਸਕਦਾ। ਜਦੋਂ ਕਿਸੇ ਸਬੰਧੀ ਦੀ ਮੌਤ ਹੋ ਜਾਂਦੀ ਹੈ ਤਾਂ ਉਸ ਦੇ ਨਿਕਟ ਵਰਤੀ ਸ਼ੋਕ ਵਿੱਚ ਚਲੇ ਜਾਂਦੇ ਹਨ। ਘਰ ਵਿਚ ਰੋਣਾ ਕੁਰਲਾਉਣਾ ਸ਼ੁਰੂ ਹੋ ਜਾਂਦਾ ਹੈ। ਵੱਖ ਵੱਖ ਤਰ੍ਹਾਂ ਦੇ ਵੈਣ ਵੀ ਸੁਣਾਈ ਦਿੰਦੇ ਹਨ। ਵਿਛੜਨ ਵਾਲੇ ਵਿਅਕਤੀ ਨਾਲ ਦੇਹ ਦੇ ਸਬੰਧ ਕਰਕੇ ਮੋਹ ਅਤੇ ਮਾਇਆ, ਉਸ ਅੱਟਲ ਸੱਚਾਈ ਅਤੇ ਕਰਤੇ ਦੀ ਰਜ਼ਾ ਨੂੰ ਸਮਝਣ ਨਹੀਂ ਦਿੰਦੀ। ਸਤਿਗੁਰੂ ਜੀ ਨੇ ਗੁਰਬਾਣੀ ਵਿੱਚ ਇਸੇ ਕਰਕੇ ਕਿਹਾ ਹੈ-

—ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲ ਨਾ ਭਾਇਆ॥

ਜਿਸ ਵਿਅਕਤੀ ਦੀ ਮੌਤ ਹੋਈ ਹੈ ਉਸ ਨੇ ਤਾਂ ਆਪਣਾ ਸਾਥ ਅਤੇ ਮੋਹ ਸਾਰਿਆਂ ਨਾਲੋਂ ਉਸੇ ਵੇਲੇ ਤੋੜ ਲਿਆ ਹੈ, ਸਿਰਫ਼ ਪਿੱਛੇ ਵਾਲੇ ਹਾਲੀਂ ਇਸ ਮੋਹ ਤੋਂ ਮੁਕਤ ਨਹੀਂ ਹੋਏ। ਪਿੱਛੇ ਵਾਲਿਆਂ ਦੇ ਰੋਣ ਕੁਰਲਾਉਣ ਨਾਲ ਉਸ ਵਿਛੜੀ ਰੂਹ ਨੂੰ ਭੀ ਕੋਈ ਸੁਖ ਨਹੀਂ ਮਿਲਦਾ ਬਲਕਿ ਕਸ਼ਟ ਹੀ ਹੁੰਦਾ ਹੈ। ਉਹ ਇਨ੍ਹਾਂ ਦੀ ਭਲਾਈ ਨਹੀਂ ਸੋਚਦਾ ਸਗੋਂ ਵਾਧੂ ਦੇ ਕਸ਼ਟ ਤੋਂ ਦੁਖੀ ਹੋ ਕੇ ਅਕਾਲ ਪੁਰਖ ਅੱਗੇ ਬੇਨਤੀ ਕਰਦਾ ਹੈ ਕਿ ਇਨ੍ਹਾਂ ਦਾ ਕੋਈ ਹੋਰ ਮਰੇ ਤਾਂ ਕਿ ਇਹ ਉਹਦੇ ਮਗਰੋਂ ਲੱਥਣ। ਇਸੇ ਕਰਕੇ ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਕੀਤਾ ਹੈ ਕਿ ਪ੍ਰਾਣੀ ਦੇ ਮਗਰੋਂ ਰੋਣਾ ਪਿੱਟਣਾ ਨਹੀਂ। ਇੱਕ ਤੇ ਰੋਣ ਪਿੱਟਣ ਨਾਲ ਪ੍ਰਮੇਸ਼ਰ ਵੱਲੋਂ ਬੇਮੁਖੀ ਹੁੰਦੀ ਹੈ ਅਤੇ ਦੂਸਰਾ ਜਿਸ ਵਾਸਤੇ ਰੋਂਦੇ ਹਾਂ ਉਸ ਨੂੰ ਵੀ ਕਸ਼ਟ ਹੁੰਦਾ ਹੈ। ਭਗਵਾਨ ਸ੍ਰੀ ਕ੍ਰਿਸ਼ਨ ਜੀ ਨੇ ਤਾਂ ਇੱਥੋਂ ਤੀਕਰ ਕਹਿ ਦਿੱਤਾ ਕਿ ਜਿਹੜੇ ਲੋਕ ਉਸ ਵੇਲੇ ਰੋਂਦੇ ਹਨ, ਉਹ ਉਨ੍ਹਾਂ ਨੂੰ ਬੜੇ ਭੈੜੇ ਲਗਦੇ ਹਨ ਕਿਉਂਕਿ ਸਭ ਕੁਝ ਕਰਨ ਕਾਰਨ ਵਾਲੇ ਤੇ ਉਹ ਹਨ। ਇੱਥੋਂ ਤੱਕ ਕਿ ਜਿਹੜੇ ਲੋਕ ਹਮਦਰਦੀ ਵਜੋਂ ਇਹ ਕਹਿੰਦੇ ਹਨ-ਬੜਾ ਬੁਰਾ ਹੋਇਆ ਜੀ, ਹਾਲੀ ਤਾਂ ਉਹਦੀ ਜਾਣ ਦੀ ਉਮਰ ਨਹੀਂ ਸੀ ਆਈ—ਭਗਵਾਨ ਕਹਿੰਦੇ ਹਨ ਕਿ ਉਹਨੂੰ ਇਹੋ ਜਿਹੀਆਂ ਗੱਲਾਂ ਕਰਨ ਵਾਲੇ ਵੀ ਭੈੜੇ ਲਗਦੇ ਹਨ ਕਿਉਂਕਿ ਉਨ੍ਹਾਂ ਨੂੰ ਉਹਦਾ ਕੀਤਾ ਹੋਇਆ ਚੰਗਾ ਨਹੀਂ ਲੱਗਿਆ।ਇਸ ਤਰ੍ਹਾਂ ਦੁੱਖ ਦੇ ਵਸੀਲੇ ਤਾਂ ਬਹੁਤ ਕੀਤੇ ਪਰ ਸੁੱਖ ਜਿੱਥੋਂ ਮਿਲਨਾ ਸੀ ਉਸ ਵਾਸਤੇ ਕੁਝ ਨਾ ਕੀਤਾ। ਅਕਾਲ ਪੁਰਖ ਦਾ ਭਜਨ, ਸਤਿਸੰਗ ਹੀ ਇੱਕ ਚੀਜ਼ ਹੈ ਜਿਹੜੀ ਐਸੇ ਹਾਲਾਤ ਵਿੱਚ ਸੁੱਖ ਅਤੇ ਭਾਣੇ ਨੂੰ ਮੰਨਣ ਦੀ ਸ਼ਕਤੀ ਦੇ ਸਕਦੀ ਹੈ।

ਹਰ ਇੱਕ ਇਨਸਾਨ ਵਿੱਚ ਕਰਤੇ ਨੇ ਮੌਤ ਦਾ ਟਾਈਮ-ਬੰਬ ਫਿੱਟ ਕੀਤਾ ਹੋਇਆ ਹੈ ਜਿਸਦਾ ਰਿਮੋਟ ਕੰਟ੍ਰੋਲ ਉਹਦੇ ਆਪਣੇ ਹੱਥ ਵਿੱਚ ਹੈ। ਸਾਰਾ ਕੰਮ ਐਸੀ ਸੁਘੜਤਾ ਨਾਲ ਜੀਵ ਦੇ ਕੰਪਿਊਟਰ ਵਿੱਚ ਪਾਇਆ ਹੋਇਆ ਹੈ ਕਿ ਉਸ ਦੇ ਪੁਰਬਲੇ ਕਰਮਾਂ ਦੇ ਅਨੁਸਾਰ ਜੀਵ ਨੂੰ ਸੰਜੋਗ, ਵਿਜੋਗ, ਦੁੱਖ, ਸੁੱਖ ਆਪਣੇ ਸਹੀ ਸਮੇਂ ਅਨੁਸਾਰ ਮਿਲਦੇ ਰਹਿੰਦੇ ਹਨ। ਜੀਵਨ ਦੇ ਭੋਗ ਭੋਗਣ ਉਪਰੰਤ ਉਹ ਮੌਤ ਦੇ ਟਾਈਮ ਬੰਬ ਦੇ

ਚੱਲਣ ਦਾ ਸਮਾਂ ਆ ਜਾਂਦਾ ਹੈ। ਉਹ ਸੁੱਤੇ ਪਿਆਂ ਵੀ ਫਟ ਸਕਦਾ ਹੈ, ਕੁਝ ਖਾਂਦੇ ਪੀਂਦਿਆਂ ਵੀ ਫਟ ਸਕਦਾ ਹੈ ਅਤੇ ਕੁਝ ਕਾਰ ਵਿਹਾਰ ਕਰਦਿਆਂ ਵੀ।

ਮਰਣਿ ਨ ਮੂਰਤ ਪੁਛਿਆ ਪੁਛੀ ਥਿਤਿ ਨ ਵਾਰੁ॥
ਇਕਨੀ ਲਦਿਆ ਲਦਿ ਚਲੇ ਇਕਨੀ ਬਧੇ ਭਾਰ॥
ਇਕਨਾ ਹੋਈ ਸਾਖਤੀ ਇਕਨਾ ਹੋਈ ਸਾਰ॥

ਇਹ ਇੱਕੋ ਅੱਟਲ ਸੱਚਾਈ ਹੈ ਜਿਸ ਦਾ ਵਿਧਾਨ ਵਿਧਾਤਾ ਨੇ ਸ੍ਰਿਸ਼ਟੀ ਦੇ ਆਰੰਭ ਵਿੱਚ ਹੀ ਬਣਾ ਛੱਡਿਆ ਹੈ। ਅਸਲੀਅਤ ਤੇ ਇਹ ਹੈ ਕਿ ਜੋ ਕੁਝ ਵੀ ਇਸ ਸ੍ਰਿਸ਼ਟੀ ਵਿੱਚ ਨਜ਼ਰ ਆ ਰਿਹਾ ਹੈ ਭਾਵੇਂ ਜੜ੍ਹ, ਚੇਤੰਨ ਉਸ ਦਾ ਇੱਕ ਦਿਨ ਅੰਤ ਅਵੱਸ਼ ਹੀ ਹੋਣਾ ਹੈ। ਬਾਣੀ ਵਿੱਚ ਇਸ ਕਰਕੇ ਫਰਮਾਇਆ ਹੈ-

—ਜੋ ਉਪਜਿਓ ਸੋ ਬਿਨਸਿ ਹੈ ਪਰੋ ਆਜੁ ਕੈ ਕਾਲਿ॥
ਨਾਨਕ ਹਰਿ ਗੁਨ ਗਾਇ ਲੇ ਛਾਡਿ ਸਗਲ ਜੰਜਾਲ॥

ਏਨੀ ਮਹੱਤਵਪੂਰਨ ਸੱਚਾਈ ਦਾ ਕੰਟਰੋਲ ਵੀ ਕਿਸੇ ਐਸੇ ਹੀ ਵਿਅਕਤੀ ਦੇ ਹੱਥ ਵਿਚ ਚਾਹੀਦਾ ਹੈ ਜੋ ਇਸ ਦਾ ਦੁਰਉਪਯੋਗ ਨਾ ਕਰ ਸਕੇ। ਗੁਰਬਾਣੀ ਵਿੱਚ ਲਿਖਿਆ ਹੈ-

—ਹਰਿ ਆਪੇ ਮਾਰੈ ਹਰਿ ਆਪੇ ਛੋਡੈ
ਮਨ ਮਹਿ ਸਰਣੀ ਪੜਿ ਰਹੀਐ॥
ਹਰਿ ਬਿਨੁ ਕੋਈ ਮਾਰਿ ਜੀਵਾਲਿ ਨ ਸਕੈ
ਮਨ ਹੋਇ ਨਿਚਿੰਦ ਨਿਸਲ ਹੋਇ ਰਹੀਐ॥

ਸੋ ਇਸ ਮਹਾਂ ਸੱਚ ਦਾ ਰਿਮੋਟ ਕੰਟਰੋਲ ਅਕਾਲ ਪੁਰਖ ਨੇ ਆਪਣੇ ਹੀ ਹੱਥ ਵਿੱਚ ਰੱਖਿਆ ਹੈ ਜਿੱਥੇ ਕਿਸੇ ਵੀ ਤਰ੍ਹਾਂ ਦੇ ਪੱਖ ਪਾਤ ਦੀ ਆਸ ਨਹੀਂ ਰੱਖੀ ਜਾ ਸੱਕਦੀ। ਉੱਥੇ ਅਸੂਲ ਕਿਸੇ ਦੀ ਸ਼ਕਲ ਵੇਖ ਕੇ ਨਹੀਂ ਬਣਦੇ। ਉਸ ਦੀ ਨਜ਼ਰ ਵਿੱਚ ਵੱਡੇ-ਛੋਟੇ, ਅਮੀਰ-ਗਰੀਬ ਸਭ ਇਕਸਾਰ ਹਨ। ਫੈਸਲੇ ਵਿਅਕਤੀ ਦੇ ਕਰਮਾਂ ਅਨੁਸਾਰ ਹੁੰਦੇ ਹਨ।

ਜੀਵਨ ਅਤੇ ਮੌਤ ਦੇ ਵਿਚਕਾਰ ਇੱਕ ਫ਼ਾਸਲਾ ਹੈ ਜੋ ਹਰ ਇਨਸਾਨ ਨੂੰ ਤੈਅ ਕਰਨਾ ਹੀ ਪੈਂਦਾ ਹੈ। ਵਿਧਾਤਾ ਨੇ ਜੀਵ ਨੂੰ ਇਹ ਇੱਕ ਮਹੱਤਵਪੂਰਨ ਅਵਸਰ ਦਿੱਤਾ ਹੈ। ਜੀਵ ਇਸ ਨੂੰ ਸਫਲ ਕਰ ਕੇ ਚੁਰਾਸੀ ਦੇ ਗੇੜ ਵਿੱਚੋਂ ਬਚ ਸਕਦਾ ਹੈ, ਪਰ ਜੇਕਰ ਇਸ ਅਵਸਰ ਨੂੰ ਗਵਾ ਲਿਆ ਤਾਂ ਜਮਾਂ ਦੀ ਮਾਰ ਅਤੇ ਚੁਰਾਸੀ ਦਾ ਚੱਕਰ ਤਿਆਰ ਹੈ। ਧਰਮ ਗ੍ਰੰਥਾਂ ਵਿੱਚ ਜੀਵਨ ਨੂੰ ਸਫਲ ਕਰਨ ਦੇ ਤਰੀਕੇ ਦੱਸੇ ਹਨ ਅਤੇ ਪੱਕੀ ਤਾਕੀਦ ਕੀਤੀ ਹੈ ਕਿ ਜਦ ਤੀਕਰ ਜੀਵ ਕਿਸੇ ਕਾਮਲ ਪੁਰਖ, ਸੰਤ, ਮਹਾਤਮਾਂ ਦੀ ਸ਼ਰਣ ਵਿੱਚ ਨਹੀਂ ਜਾਂਦਾ ਉਹ ਆਪਣੇ ਜੀਵਨ ਨੂੰ ਸਫਲ ਕਰਨ ਦੇ ਰਾਹ ਤੇ ਨਹੀਂ ਤੁਰ ਸਕਦਾ। ਉੱਥੋਂ ਹੀ ਜੀਵ ਨੂੰ ਸਿੱਧੇ ਅਤੇ ਸੁਖਾਲੇ ਰਸਤੇ ਤੇ ਚੱਲਣ ਦਾ ਮਾਰਗ ਮਿਲਦਾ ਹੈ ਅਤੇ ਰਸਤੇ ਵਿੱਚ ਆਉਣ ਵਾਲੀਆਂ ਔਕੜਾਂ ਦਾ ਸਮਾਧਾਨ ਵੀ। ਗੁਰੂ ਦੀ ਸ਼ਰਣ ਜੀਵ ਨੂੰ ਮਰਨਾ ਸਿਖਾ ਕੇ ਉਸ ਦਾ ਜੀਵਨ ਸੁਖਮਈ ਬਣਾ ਦਿੰਦੀ ਹੈ। ਜਦੋਂ ਤੀਕਰ ਜੀਵ ਨੂੰ ਮਰਨਾਂ ਯਾਦ ਰਹਿੰਦਾ ਹੈ ਉਹ ਕੋਈ ਵੀ ਗਲਤ ਕੰਮ ਨਹੀਂ ਕਰ ਸਕਦਾ ਅਤੇ ਆਪਣਾ ਵੱਧ ਤੋਂ ਵੱਧ ਸਮਾਂ ਆਪਣੇ ਗੁਰੂ ਦੇ ਦੱਸੇ ਹੋਏ ਰਾਹ ਤੇ ਚੱਲ ਕੇ ਗੁਜ਼ਾਰਨਾ ਪਸੰਦ ਕਰਦਾ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਵਿੱਚ ਜ਼ਿਕਰ ਆਉਂਦਾ ਹੈ ਕਿ ਗੁਰੂ ਹਰਿ ਗੋਬਿੰਦ ਸਾਹਿਬ ਨੇ ਪੈਂਦੇ ਖਾਂ ਪਠਾਣ ਨੂੰ ਆਪਣੇ ਕੋਲ ਰੱਖਿਆ ਹੋਇਆ ਸੀ। ਉਹ ਬਹੁਤ ਬਲਵਾਨ ਸੀ, ਬੜੀ ਤਾਕਤ ਵਾਲਾ ਸੀ। ਉਸ ਨੇ ਇੱਕ ਵਾਰ ਸਤਿਗੁਰੂ ਹਰਿਗੋਬਿੰਦ ਸਾਹਿਬ ਨੂੰ ਕਿਹਾ, "ਤੁਹਾਡੇ ਕੋਲ ਸਾਰੇ ਸੁਖ ਹਨ, ਪਰ ਤੁਸੀਂ ਮੇਰੇ ਵਰਗੇ ਜਿਸਮਾਨੀ ਤੌਰ 'ਤੇ ਮੋਟੇ ਅਤੇ ਤਗੜੇ ਨਹੀਂ।" ਸਤਿਗੁਰੂ ਜੀ ਨੇ ਕਿਹਾ ਕਿ ਕਿਸੇ ਵੇਲੇ ਤੈਨੂੰ ਇਸ ਗੱਲ ਦਾ ਜਵਾਬ ਦੇਵਾਂਗੇ। ਇੱਕ ਦਿਨ ਸੱਚੇ ਪਾਤਸ਼ਾਹ ਜੀ ਨੇ ਪੈਂਦੇ ਖਾਂ ਨੂੰ ਕਿਹਾ, ਤੇਰੇ ਮਰਨ ਦਾ ਪਰਵਾਨਾ ਆ ਗਿਆ ਹੈ, ਤੂੰ ਅੱਜ ਤੋਂ ਅੱਠਵੇਂ ਦਿਨ ਨੂੰ ਮਰ ਜਾਣਾ ਹੈ। ਜੋ ਕੁਝ ਖਾਣਾ ਪੀਣਾ ਹੈ ਖਾ ਲੈ, ਜੋ ਮੌਜ ਮਸਤੀ ਕਰਨੀ ਹੈ ਕਰ ਲੈ।"

ਇਹ ਸੁਣ ਕੇ ਪੈਂਦੇ ਖਾਂ ਦੇ ਮਨ ਤੇ ਨਿਰਾਸਤਾ ਆ ਗਈ, ਉਸ ਨੂੰ ਖਾਣਾ ਪੀਣਾ ਭੁੱਲ ਗਿਆ, ਆਪਣੇ ਸਾਕ ਸਬੰਧੀਆਂ ਨਾਲ ਗੱਲ ਬਾਤ ਕਰਨ ਨੂੰ ਭੀ ਜੀ ਨਾ ਕਰੇ। ਮੰਜੇ ਤੇ ਲੰਮਾ ਪੈ ਰਵ੍ਹੇ। ਇਸੇ ਤਰ੍ਹਾਂ ਕਰਦਿਆਂ ਸੱਤ ਦਿਨ ਬੀਤ ਗਏ। ਸਰੀਰ ਨਿਢਾਲ ਹੋ ਗਿਆ। ਹਰ ਵੇਲੇ ਮੌਤ ਦੀ ਇੰਤਜ਼ਾਰ ਕਿ ਹਰ ਪਲ ਸਮਾਂ ਘਟਦਾ ਜਾਂਦਾ ਹੈ. ਦੁਨਿਆਵੀ ਫਿਕਰਾਂ ਨੇ ਵੀ ਮਨ ਨੂੰ ਘੇਰਾ ਪਾ ਲਿਆ ਕਿ ਮਗਰੋਂ ਬੱਚਿਆਂ ਦਾ ਕੀ ਬਣੇ ਗਾ, ਕੌਣ ਇਨ੍ਹਾਂ ਦਾ ਧਿਆਨ ਕਰੇ ਗਾ। ਏਨਾ ਤਾਕਤਵਰ ਸਰੀਰ ਹਫ਼ਤੇ ਵਿੱਚ ਹੀ ਅਤਿ ਕਮਜ਼ੋਰ ਹੋ ਗਿਆ। ਇਸ ਤਰ੍ਹਾਂ ਪੈਂਦੇ ਖਾਂ ਮਾਨਸਿਕ ਅਤੇ ਸਰੀਰਕ ਤੌਰ ਤੇ ਪੂਰਨ ਰੋਗੀ ਹੋ ਗਿਆ। ਇਹ ਹਾਲਤ ਦੇਖ ਕੇ ਸਤਿਗੁਰੂ ਹਰਿਗੋਬਿੰਦ ਸਾਹਿਬ ਜੀ ਉਸ ਕੋਲ ਹਾਲ-ਚਾਲ ਪੁੱਛਣ ਗਏ। ਉਸ ਨੂੰ ਬਥੇਰਾ ਹੌਸਲਾ ਦਿੱਤਾ ਕਿ ਤਗੜਾ ਹੋ, ਕੁਝ ਖਾ ਪੀ ਲੈ। ਪਰ ਉਸ ਦਾ ਜਵਾਬ ਇੱਕੋ ਹੀ ਸੀ ਕਿ ਹੁਣ ਮਰ ਹੀ ਜਾਣਾ ਹੈ ਤਾਂ ਖਾ ਪੀ ਕੇ ਕੀ ਕਰਨਾ ਹੈ। ਥੋੜੀ ਦੇਰ ਉਸ ਕੋਲ ਬੈਠ ਕੇ ਸਤਿਗੁਰੂ ਜੀ ਨੇ ਫ਼ੁਰਮਾਇਆ, "ਪੈਂਦੇ ਖਾਂ ਉੱਠ ਖੜਾ ਹੋ। ਅਸੀਂ ਅਕਾਲ ਪੁਰਖ ਅੱਗੇ ਅਰਜ਼ ਕਰੀ ਹੈ ਤੇਰੀ ਜ਼ਿੰਦਗੀ ਵਾਸਤੇ। ਉਹ

ਮੰਜ਼ੂਰ ਹੋ ਗਈ ਹੈ, ਹੁਣ ਨਹੀਂ ਤੂੰ ਮਰਦਾ।" ਏਨੇ ਬਚਨ ਸੁਣਦੇ ਹੀ ਪੈਂਦੇ ਖਾਂ ਦੇ ਮੂੰਹ 'ਤੇ ਰੌਣਕ ਆ ਗਈ। ਸਤਿਗੁਰੂ ਜੀ ਨੇ ਬਚਨ ਕੀਤਾ, "ਦੱਸ ਪੈਂਦੇ ਖਾਂ ਜਦੋਂ ਤੈਨੂੰ ਮਰਨਾ ਯਾਦ ਸੀ, ਉਦੋਂ ਤੈਨੂੰ ਕੋਈ ਚੀਜ਼ ਚੰਗੀ ਨਹੀਂ ਸੀ ਲੱਗਦੀ, ਦੁਨਿਆਵੀ ਐਸ਼ ਵੀ ਨਹੀਂ ਸੀ ਚੰਗੀ ਲਗਦੀ, ਸਾਨੂੰ ਇਹ ਹਰ ਸਮੇਂ ਯਾਦ ਰਹਿੰਦੀ ਹੈ।"

ਸਤਿਗੁਰੂ ਦੀ ਸ਼ਰਣ, ਸੰਤਾਂ ਸਾਧਾਂ ਦੀ ਸੰਗਤ ਨਾਲ ਜੀਵ ਨੂੰ ਮਰਨਾ ਹਰ ਸਮੇਂ ਯਾਦ ਰਹਿੰਦਾ ਹੈ। ਉਹ ਆਪਣਾ ਸਮਾਂ ਭਜਨ ਬੰਦਗੀ ਵਿੱਚ ਬਿਤਾਉਂਦਾ ਹੈ। ਉਸ ਦੀ ਆਤਮਿਕ ਅਵਸਥਾ ਏਨੀ ਉੱਚੀ ਹੋ ਜਾਂਦੀ ਹੈ ਕਿ ਉਸ ਨੂੰ ਕਾਲ ਦਾ ਭੈ ਹੀ ਖਤਮ ਹੋ ਜਾਂਦਾ ਹੈ। ਮੌਤ ਉਨ੍ਹਾਂ ਦੇ ਆਪਣੇ ਹੱਥ ਵਿੱਚ ਹੋ ਜਾਂਦੀ ਹੈ, ਉਹ ਆਪਣੇ ਸਰੀਰ ਦਾ ਤਿਆਗ ਆਪਣੀ ਇੱਛਾ ਅਨੁਸਾਰ ਕਰਦੇ ਹਨ। ਕਾਲ ਉਨ੍ਹਾਂ ਦਾ ਕੁਝ ਵੀ ਨਹੀਂ ਵਿਗਾੜ ਸਕਦਾ।

ਉਹ ਆਪ ਤੇ ਕਾਲ ਦੇ ਭੈ ਤੋਂ ਮੁਕਤ ਹੁੰਦੇ ਹੀ ਹਨ, ਹੋਰ ਜੀਵਾਂ ਦਾ ਉੱਧਾਰ ਭੀ ਕਰ ਦਿੰਦੇ ਹਨ। ਇਤਿਹਾਸ ਗਵਾਹ ਹੈ ਕਿ ਸੰਤ ਕੇਸਰ ਸਿੰਘ ਜੀ ਚਵਿੰਡਾ ਵਾਲੇ ਬਾਰ੍ਹਾਂ ਸਾਲ ਗੁੱਜਰਾਂਵਾਲੇ ਰਹੇ ਅਤੇ ਕਿਸੇ ਬੱਚੇ ਨੂੰ ਮਰਨ ਨਹੀਂ ਦਿੱਤਾ। ਜਦੋਂ ਕਿਸੇ ਦਾ ਬੱਚਾ ਡਾਕਟਰ ਵੱਲੋਂ ਲਾਇਲਾਜ ਹੋ ਜਾਂਦਾ ਤਾਂ ਲੋਕ ਸੰਤਾਂ ਦੀ ਸ਼ਰਮ ਵਿੱਚ ਜਾਂਦੇ। ਸੰਤ ਉਨ੍ਹਾਂ ਦੀ ਉਮਰ ਵਧਾ ਕੇ ਨਿਸਚਿਤ ਕਰ ਦਿੰਦੇ ਅਤੇ ਬੱਚੇ ਠੀਕ ਹੋ ਕੇ ਘਰ ਚਲੇ ਜਾਂਦੇ। ਜਦੋਂ ਸੰਤਾਂ ਦਾ ਆਪਣਾ ਸਰੀਰ ਤਿਆਗਣ ਦਾ ਸਮਾਂ ਆਇਆ ਤਾਂ ਭੀ ਸਤਿਗੁਰਾਂ ਦੀ ਰਜ਼ਾ ਅਨੁਸਾਰ ਹੀ ਸਭ ਕੁਝ ਕੀਤਾ। ਸਾਧ ਸੰਗਤ ਨੇ ਅਰਜ਼ ਕੀਤੀ ਕਿ ਸੰਤ ਜੀ ਹੋਲੇ ਦੇ ਮੇਲੇ ਤੀਕਰ ਕਿਰਪਾ ਕਰੋ। ਸੰਤਾਂ ਆਖਿਆ, "ਅੱਗੇ ਦੋ ਵੇਰਾਂ ਘੋੜਾ ਮੋੜਿਆ ਹੈ, ਹੁਣ ਤੀਸਰੀ ਵੇਰ ਜੇ ਨਾਂਹ ਕਰੀਏ ਤਾਂ ਹਰਾਮ ਦੇ ਅਖਵਾਈਏ।" ਇਸ ਤਰ੍ਹਾਂ ਅਡੋਲ ਹੀ ਆਪਣਾ ਸਰੀਰ ਤਿਆਗ ਦਿੱਤਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਵਿੱਚ ਸੰਤ ਜੈਮਲ ਸਿੰਘ ਹੁਰਾਂ ਦਾ ਜ਼ਿਕਰ ਆਉਂਦਾ ਹੈ। ਇੱਕ ਦਿਨ ਬਾਹਰ ਖੇਤਾਂ ਵਿੱਚੋਂ ਘੁੰਮ ਫਿਰ ਕੇ ਆਏ ਤਾਂ ਆਪਣੇ ਛੋਟੇ ਲੜਕੇ ਭੈਰਉ ਸਿੰਘ ਨੂੰ ਕਿਹਾ, "ਜਿਹਨੂੰ ਦੱਸਣਾ ਹੈ ਖ਼ਬਰ ਕਰ ਦਿਓ, ਅਸੀਂ ਤੜਕੇ ਨੂੰ ਸਰੀਰ ਛੱਡ ਦੇਣਾ ਹੈ।" ਉਸਨੇ ਆਪਣੇ ਰਿਸ਼ਤੇਦਾਰਾਂ ਨੂੰ ਖ਼ਬਰ ਕਰ ਦਿੱਤੀ। ਤੜਕੇ ਉੱਠ ਕੇ, ਇਸ਼ਨਾਨ ਕਰ ਕੇ ਸਤਿਗੁਰਾਂ ਦੇ ਬਚਨ ਬਿਲਾਸ ਕਰਨ ਲੱਗ ਪਏ ਅਤੇ ਸਰੀਰ ਤਿਆਗਣ ਦਾ ਸਮਾਂ ਲੰਘ ਗਿਆ। ਸਮੇਂ ਦਾ ਭੈਰਉ ਸਿੰਘ ਤੋਂ ਪਤਾ ਕੀਤਾ ਤਾਂ ਸੰਤ ਕਹਿੰਦੇ, "ਅੱਜ ਸਮਾਂ ਲੰਘ ਗਿਆ ਹੈ, ਅੱਜ ਨਹੀਂ ਸਰੀਰ ਤਿਆਗਦੇ ਅਗਲੇ ਦਿਨ ਤਿਆਗਾਂ ਗੇ।' ਇਸੇ ਤਰ੍ਹਾਂ ਹੀ ਹੋਇਆ। ਅਗਲੇ ਦਿਨ ਸਵੇਰੇ ਇਸ਼ਨਾਨ ਕਰਕੇ ਆਪਣੇ ਨਿੱਤਨੇਮ ਤੇ ਬੈਠ ਗਏ ਅਤੇ ਸਮਾਂ ਆਉਣਤੇ ਸਰੀਰ ਤਿਆਗ ਦਿੱਤਾ। ਇਸ ਤਰ੍ਹਾਂ ਗੁਰਮੁਖ ਜੋ ਸਤਿਗੁਰੂ ਤੋਂ ਵਰੋਸਾਏ ਹਨ, ਉਨ੍ਹਾਂ ਦਾ ਇਸ ਸ੍ਰਿਸ਼ਟੀ ਤੇ ਆਉਣਾ ਅਤੇ ਜਾਣਾ ਵੀ ਉਨ੍ਹਾਂ ਦੇ ਆਪਣੇ ਇਖਤਿਆਰ ਵਿੱਚ ਹੋ ਜਾਂਦਾ ਹੈ। ਉਹ ਆਵਾ ਗਵਨ ਦੇ ਚੱਕਰ ਚੋਂ ਨਿਕਲ ਕੇ ਜੀਵਨ ਮੁਕਤੀ ਨੂੰ ਪ੍ਰਾਪਤ ਹੋ ਜਾਂਦੇ ਹਨ।

ਇਸ ਤਰ੍ਹਾਂ ਦੀਆਂ ਅਨੇਕ ਘਟਨਾਵਾਂ ਹਨ ਜਿੱਥੇ ਮੌਤ ਨੇ ਵਿਅਕਤੀ ਨੂੰ ਭੈਭੀਤ ਨਹੀਂ ਕੀਤਾ। ਸ਼ਹੀਦਾਂ ਸਿੱਘਾਂ ਨੇ ਅੱਗੇ ਭੱਜ ਭੱਜ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਉਨ੍ਹਾਂ ਨੂੰ ਸਭ ਕੁਝ ਦਿਸਦਾ ਸੀ। ਉਨ੍ਹਾਂ ਨੇ ਇਹ ਸਾਬਤ ਕਰ ਵਿਖਾਇਆ ਕਿ ਸਤਿਗੁਰੂ ਦੇ ਰਾਹ ਤੇ ਚੱਲ ਕੇ, ਸਤਿਗੁਰੂ ਦੀ ਆਗਿਆ ਵਿੱਚ ਰਹਿ ਕੇ, ਭਜਨ ਬਾਣੀ ਕਰ ਕੇ ਜੀਵ ਕਿਸ ਤਰ੍ਹਾਂ ਆਤਮਿਕ ਉੱਚਾਈਆਂ ਨੂੰ ਪ੍ਰਾਪਤ ਕਰ ਲੈਂਦਾ ਹੈ। ਕਿਸ ਤਰ੍ਹਾਂ ਉਹ ਜੀਵਨ ਮੁਕਤ ਹੋ ਜਾਂਦਾ ਹੈ। ਕਾਲ ਦਾ ਭੈ ਉਨ੍ਹਾਂ ਦਾ ਖ਼ਤਮ ਹੋ ਜਾਂਦਾ ਹੈ, ਮੌਤ ਦਾ ਉਨ੍ਹਾਂ ਨੂੰ ਡਰ ਨਹੀਂ ਰਹਿ ਜਾਂਦਾ, ਉਹ ਅਮਰ ਹੋ ਜਾਂਦੇ ਹਨ।

ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰ ਉਪਕਾਰੀ ਆਏ॥
ਜੀਅ ਦਾਨ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥

ਜਨਮ ਅਤੇ ਮਰਨ ਦਾ ਦੁੱਖ ਬਹੁਤ ਹੀ ਭਿਅੰਕਰ ਹੁੰਦਾ ਹੈ। ਇਸੇ ਲਈ ਸ਼ਾਇਦ ਬਹੁਤ ਸਾਰੇ ਭਗਤ ਮੁਕਤੀ ਦੀ ਕਾਮਨਾ ਕਰਦੇ ਹਨ। ਭੀਸ਼ਮ ਪਿਤਾਮਾ ਆਪਣੇ ਅੰਤ ਦੇ ਸਮੇਂ ਪਾਂਡਵਾਂ ਨੂੰ ਗਿਆਨ ਦੇਣ ਵਕਤ ਕਹਿੰਦੇ ਹਨ ਕਿ ਅੰਤ ਸਮੇਂ ਮਨੁੱਖ ਨੂੰ ਇਤਨਾ ਦੁੱਖ ਹੁੰਦਾ ਹੈ ਜਿਤਨਾ ਦਸ ਹਜ਼ਾਰ ਬਿੱਛੂਆਂ ਦੇ ਡੰਗ ਮਾਰਨ ਤੇ ਹੁੰਦਾ ਹੈ ਇਸ ਲਈ ਉਸ ਸਮੇਂ ਏਨੀ ਪੀੜਾ ਮਨੁੱਖ ਨੂੰ ਅਚੇਤ ਕਰ ਦਿੰਦੀ ਹੈ, ਉਸ ਦਾ ਧਿਆਨ ਸਤਿਗੁਰੂ ਅਕਾਲ ਪੁਰਖ ਦੇ ਚਰਨਾਂ ਤੋਂ ਹਟ ਜਾਂਦਾ ਹੈ ਅਤੇ ਉਹ ਸਵਰਗ ਤੋਂ ਵੰਚਿਤ ਹੋ ਜਾਂਦਾ ਹੈ। ਭੀਸ਼ਮ ਪਿਤਾਮਾ ਨੇ ਭਗਵਾਨ ਸ੍ਰੀ ਕ੍ਰਿਸ਼ਨ ਜੀ ਦੇ ਚਰਨਾਂ ਵਿੱਚ ਬੇਨਤੀ ਕੀਤੀ ਕਿ ਉਹ ਉਸਦੇ ਸਾਹਮਣੇ ਰਹਿਣ ਅਤੇ ਉਨ੍ਹਾਂ ਦੇ ਚਰਨ ਪਿਤਾਮਾ ਦੇ ਹਿਰਦੇ ਵਿੱਚ ਵੱਸੇ ਰਹਿਣ। ਗੁਰਬਾਣੀ ਵਿੱਚ ਵੀ ਇਸੇ ਕਰਕੇ ਲਿਖਿਆ ਹੈ--

ਅੰਤਿ ਕਾਲ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥
ਸਰਪ ਜੋਨਿ ਵਲਿ ਵਲਿ ਅਉਤਰੈ॥੧॥
ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ॥ਰਹਾਉ॥
ਅੰਤਿ ਕਾਲਿ ਜੋ ਇਸਤ੍ਰੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥

ਵੇਸਵਾ ਜੋਨਿ ਵਲਿ ਵਲਿ ਅਉਤਰੈ॥੨॥
ਅੰਤਿ ਕਾਲ ਜੋ ਲੜਿਕੇ ਸਿਮਰੈ ਐਸੀ ਚਿੰਤਾ ਮਹਿ ਜੋ ਮਰੈ॥
ਸੂਕਰ ਜੋਨਿ ਵਲਿ ਵਲਿ ਅਉਤਰੈ॥੩॥
ਅੰਤ ਕਾਲ ਜੋ ਮੰਦਰ ਸਿਮਰੈ ਐਸੀ ਚਿੰਤਾ ਮਹਿ ਜੋ ਮਰੈ॥
ਪ੍ਰੇਤ ਜੋਨਿ ਵਲਿ ਵਲਿ ਅਉਤਰੈ॥੪॥
ਅੰਤਿ ਕਾਲ ਨਾਰਾਇਣੁ ਸਿਮਰੈ ਐਸੀਚਿੰਤਾ ਮਹਿ ਜੋ ਮਰੈ॥
ਬਦਤਿ ਤਿਲੋਚਨੁ ਤੇ ਨਰ ਮੁਕਤਾ ਪੀਤੰਬਰੁ ਵਾ ਕੇ ਰਿਦੈ ਵਸੈ॥੫॥

ਅਜਿਹੇ ਮਰਨ ਦੀ ਜਾਚ ਸਿਰਫ ਸਤਿਗੁਰੂ ਹੀ ਦੱਸ ਸਕਦਾ ਹੈ। ਉਸ ਦੀ ਕਿਰਪਾ ਨਾਲ ਸਵਾਸ ਸਵਾਸ ਨਾਮ ਜਪਣ ਦੀ ਵਿਧੀ ਅਤੇ ਸਤਿਗੁਰੂ ਜੀ ਦੇ ਚਰਨਾਂ ਦੇ ਧਿਆਨ ਨਾਲ, ਜੀਵ ਦਾ ਮਰਨਾ ਸੌਖਾ ਹੋ ਜਾਂਦਾ ਹੈ ਅਤੇ ਉਸ ਦੀ ਜੀਵਨ ਯਾਤਰਾ ਸਫਲ ਹੋ ਜਾਂਦੀ ਹੈ। ਗੁਰੂ ਅਮਰ ਦਾਸ ਜੀ ਦਾ ਫਰਮਾਣ ਹੈ-
—ਕਿਆ ਜਾਣਾ ਕਿਵ ਮਰਹਗੇ ਕੈਸਾ ਮਰਣਾ ਹੋਇ॥
ਜੇਕਰਿ ਸਾਹਿਬੁ ਮਨਹੁ ਨ ਵੀਸਰੈ ਤਾ ਸਹਿਲਾ ਮਰਣਾ ਹੋਇ॥
ਮਰਣੈ ਤੇ ਜਗਤ ਡਰੈ ਜੀਵਿਆ ਲੋੜੈ ਸਭੁ ਕੋਇ॥
ਗੁਰ ਪਰਸਾਦੀ ਜੀਵਤੁ ਮਰੈ ਹੁਕਮੈ ਬੂਝੈ ਸੋਇ॥
ਨਾਨਕ ਐਸੀ ਮਰਨੀ ਜੋ ਮਰੈ ਤਾ ਸਦ ਜੀਵਨ ਹੋਇ॥

ਅੰਤ ਦੇ ਸਮੇਂ ਜਿਹੋ ਜਿਹੀ ਬਿਰਤੀ ਜੀਵ ਦੀ ਹੁੰਦੀ ਹੈ ਉਸੇ ਤਰ੍ਹਾਂ ਦਾ ਉਸ ਦਾ ਅਗਲਾ ਜਨਮ ਹੁੰਦਾ ਹੈ। ਤ੍ਰਿਸ਼ਨਾ ਜੀਵਨ ਨੂੰ ਜਨਮ ਮਰਨ ਦੇ ਚੱਕਰ ਵਿੱਚੋਂ ਨਿਕਲਨ ਹੀ ਨਹੀਂ ਦਿੰਦੀ। ਆਖਰੀ ਵਕਤ ਤੀਕਰ ਉਹ ਇਹੋ ਸੋਚਦਾ ਰਹਿੰਦਾ ਹੈ ਕਿ ਸ਼ਾਇਦ ਥੋੜਾ ਸਮਾਂ ਹੋਰ ਲੰਘ ਜਾਏ ਤੇ ਉਹ ਕੁਝ ਹੋਰ ਆਪਣੇ ਅਧੂਰੇ ਕੰਮਾਂ ਨੂੰ ਪੂਰਾ ਕਰ ਲਵੇ। ਪਰ ਮੌਤ ਦਾ ਫਰਿਸ਼ਤਾ ਤੇ ਬੂਹੇ ਤੇ ਦਸਤਕ ਦੇ ਹੀ ਚੁੱਕਾ ਹੈ। ਉਹ ਤੇ ਖਾਲੀ ਹੱਥ ਪਰਤਨ ਵਾਲਾ ਨਹੀਂ ਅਤੇ ਨਾ ਹੀ ਉਸ ਨੇ ਕੋਈ ਦਾਦ ਫਰਿਆਦ ਸੁਣਨੀ ਹੈ। ਆਖੀਰ ਏਸੇ ਹੀ ਚਿੰਤਾ ਵਿੱਚ ਜੀਵ ਦਾ ਮਰਨਾ ਸੱਚ ਅਤੇ ਜੀਊਣਾ ਝੂਠਾ ਹੋ ਜਾਂਦਾ ਹੈ, ਉਹ ਆਪਣੇ ਸਵਾਸਾਂ ਦਾ ਅੰਤ ਕਰ ਕੇ ਜੀਵਨ ਦਾ ਹਿਸਾਬ ਦੇਣ ਵਾਲਿਆਂ ਦੀ ਕਤਾਰ ਵਿੱਚ ਜਾ ਖੜਾ ਹੁੰਦਾ ਹੈ।

## ਗੀਤ

*—ਸੁਰਜੀਤ ਸਿੰਘ 'ਅਮਰ'*

ਲਹਿੰਦੇ ਪੰਜਾਬ ਵਿਚੋਂ ਆਏ ਸਾਡੇ ਯਾਰ ਨੇ।
ਕਈ ਨੇ ਵਪਾਰੀ ਕਈ ਕਾਰਖਾਨੇ ਦਾਰ ਨੇ।

ਕਈ ਮੁਲਤਾਨ ਦੇ ਤੇ ਕਈ ਨੇ ਲਾਹੌਰ ਦੇ।
ਕਈ ਹੈਣ ਬੁੱਢੇ ਕਈ ਜਵਾਨ ਨਵੇਂ ਦੌਰ ਦੇ।
ਡਾਢੇ ਚਾਵਾਂ ਨਾਲ ਆ ਕੇ ਮਿਲੇ ਪਹਿਲੀ ਵਾਰ ਨੇ।
ਲਹਿੰਦੇ ਪੰਜਾਬ ਵਿਚੋਂ ਆਏ ਸਾਡੇ ਯਾਰ ਨੇ।

ਸੰਨ ਸੰਤਾਲੀ ਦੇ ਇਹ ਦੂਰ ਹੋ ਸੀ ਹੋ ਗਏ।
ਮਿਲੇ ਨਾ ਇਹ ਫੇਰ ਮਜਬੂਰ ਹੋ ਸੀ ਹੋ ਗਏ।
ਏਸ ਲਈ ਤੇ ਸਾਨੂੰ ਬੜੇ ਦੁੱਖ ਪਏ ਸਹਾਰਨੇ।
ਲਹਿੰਦੇ ਪੰਜਾਬ ਵਿੱਚੋਂ ਆਏ ਸਾਡੇ ਯਾਰ ਨੇ।

ਇੱਕੋ ਹੀ ਪੰਜਾਬੀ ਸਾਡੇ ਸਾਰਿਆਂ ਦੀ ਬੋਲੀ ਏ।
ਆਪਣਿਆਂ ਪੁੱਤਰਾਂ ਪਿਆਰਿਆਂ ਦੀ ਬੋਲੀ ਏ।
ਹਿੰਦੂ ਮੁਸਲਿਮ ਯਾ ਉਹ ਸਿੱਖ ਸਰਦਾਰ ਨੇ।
ਲਹਿੰਦੇ ਪੰਜਾਬ ਵਿੱਚੋਂ ਆਏ ਸਾਡੇ ਯਾਰ ਨੇ।

ਮਿਲ ਕੇ ਨੇ ਮਿਟ ਗਈਆਂ ਦਿਲਾਂ ਦੀਆਂ ਦੂਰੀਆਂ।
ਸਾਡੀਆਂ ਇਹ ਆਸਾਂ ਅੱਜ ਹੋਈਆਂ ਹੋਣ ਪੂਰੀਆਂ।
ਕੀਤੀ ਏ ਪੰਜਾਬੀਆਂ ਤੇ ਮਿਹਰ ਕਰਤਾਰ ਨੇ।
ਲਹਿੰਦੇ ਪੰਜਾਬ ਵਿੱਚੋਂ ਆਏ ਸਾਡੇ ਯਾਰ ਨੇ।

ਭਾਗ ਇਹਨਾਂ ਲਾਏ ਆ ਕੇ ਚੜ੍ਹਦੇ ਪੰਜਾਬ ਨੂੰ।
ਦੁੱਖਾਂ ਵਾਲੀ ਅੱਗ ਵਿਚ ਸੜਦੇ ਪੰਜਾਬ ਨੂੰ
ਸੱਚੇ ਦਿਲੋਂ ਸਾਡੇ ਨਾਲ ਕਰਦੇ ਪਿਆਰ ਨੇ।
ਲਹਿੰਦੇ ਪੰਜਾਬ ਵਿਚੋਂ ਆਏ ਸਾਡੇ ਯਾਰ

ਦਿਲਾਂ ਵਾਲੇ ਦੁੱਖ ਇਕ ਦੂਸਰੇ ਨੂੰ ਦਸੀਏ
ਰਲ ਕੇ ਗਵਾਂਢ ਚ ਪਿਆਰ ਨਾਲ ਵਸੀਏ।
ਹੋਰ ਅਸਾਂ ਆਪਸੀ ਸਬੰਧ ਨੇ ਸੁਧਾਰਨੇ।
ਲਹਿੰਦੇ ਪੰਜਾਬ ਵਿੱਚੋਂ ਆਏ ਸਾਡੇ ਯਾਰ ਨੇ।

# ਸਾਕਾ ਮਲੇਰਕੋਟਲਾ

ਪੁਸਤਕ ਦਾ ਨਾਂਅ : ਸਾਕਾ ਮਲੇਰਕਟੋਲਾ
ਲੇਖਕ : ਨਿਰੰਜਨ ਸਿੰਘ ਮ੍ਰਿਗੇਸ਼
ਪ੍ਰਕਾਸ਼ਕ: ਮ੍ਰਿਗੇਸ਼ ਪਰਿਵਾਰ ਅੰਮ੍ਰਿਤਸਰ ਖੁਰਦ ਹਰਿਆਣਾ
ਕੁਲ ਪੰਨੇ : ੧੩੬, ਕੀਮਤ ਪੇਪਰ ਬੈਕ

ਪਿਛੋਕੜ ਭਾਤ— ਸਿੱਖ ਧਰਮ ਦੀਆਂ ਨੀਹਾਂ ਵਿਚ ਪੰਚਮੇਸ਼ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੇ ਲਹੂ ਨਾਲ ਪਹਿਲਾ ਵਤਰ ਲੱਗਾ ਸੀ। ਮੀਰੀ ਪੀਰੀ ਦੀ ਸੱਚੀ ਪਾਤਸ਼ਾਹੀ ਦੇ ਜੰਗਾਂ ਜੁੱਧਾਂ ਵਿਚ ਸ਼ਹੀਦ ਹੋਏ ਸਿੱਖਾਂ ਦਾ ਇਤਿਹਾਸ ਘੋਖਨ ਦੀ ਮੁਸ਼ਕਤ ਕਿਸੇ ਇਤਿਹਾਸਕਾਰ ਨੇ ਨਹੀਂ ਕੀਤੀ। ਨਵਮੇਸ਼ ਗੁਰੂ ਤੇਗ ਬਹਾਦੁਰ ਜੀ ਤੇ ਸੰਗੀ ਸੇਵਕ ਭਾਈ ਮਤੀਦਾਸ, ਭਾਈ ਸਤੀਦਾਸ ਤੇ ਭਾਈ ਦਿਆਲਾ ਜੀ ਦੀਆਂ ਸ਼ਹੀਦੀਆਂ ਨਾਲ ਸਿੱਖ ਧਰਮ ਨੂੰ ਨਰਸਿੰਘ ਰੂਪ ਦੇਣ ਲਈ ਦਸਮੇਸ਼ ਨੇ ਚੌਵੀ ਸਾਲ ਚਿੰਤਨ ਤਪ ਕਰਕੇ ਮਹਾਕਾਲ ਕਾਲਿਕਾ ਸਿੱਧ ਕੀਤਾ। ਖਾਲਸਾ— ਗੁਰੂ ਦੀ, ਵਿਚੋਲੀਆਂ ਤੋਂ ਬਗੈਰ— ਨਿੱਜੀ ਤੇ ਅਕਾਲ ਪੁਰਖੀ ਫੌਜ ਦੇ ਰੂਪ ਵਿਚ ਪ੍ਰਗਟ ਕੀਤਾ ਗਿਆ ਤੇ ਸ਼ਕਤੀ ਦੇ ਵਾਹਨ ਸਿੱਖ ਨੂੰ ਸਿੰਘ ਸਿਰਨਾਵਾਂ ਦਿੱਤਾ ਗਿਆ। ਧਰਤੀ ਦੀ ਹੋਂਦ ਤੋਂ ਅਕਾਸ਼ ਤੱਕ ਫੈਲੇ ਮਨੁੱਖੀ ਇਤਿਹਾਸ ਵਿਚ ਪਹਿਲੀ ਵਾਰੀ ਪੂਰਨ ਮਨੁੱਖ ਦੀ ਕਲਪਨਾ ਨੂੰ ਸਾਕਾਰ ਰੂਪ ਦਿੱਤਾ ਗਿਆ ਸੀ। ਖਾਲਸਾ ਇਤਿਹਾਸ ਦੀ ਸਿਰਜਨਾ ਦੇ ਉਮਾਹ ਵਿਚ ਰਚਨਹਾਰੇ ਸਤਿਗੁਰੂ ਨੇ ਧਰਮ ਰੱਖਿਆ ਦੇ ਨਾਮ ਤੇ ਪੰਥ, ਪਰਿਵਾਰ ਤੇ ਸਵੈ-ਜੀਵਨ ਨੂੰ ਲੇਖੇ ਲਾ ਦਿੱਤਾ। ਗੁਰੂ ਦੀ ਪ੍ਰਤੱਖ ਹੋਂਦ ਤੋਂ ਬਗੈਰ ਬੰਦਾ ਸਿੰਘ ਬਹਾਦੁਰ ਦੀ ਕਮਾਨ ਹੇਠ ਆਰੰਭੇ ਸੰਘਰਸ਼ ਨਾਲ ਖਾਲਸਾ ਰਾਜ ਦੀ ਹੋਂਦ ਰਣਜੀਤ ਸਿੰਘ ਰਾਜ ਦੇ ਨਾਂ ਤੇ ਸਥਿਰ ਹੋਈ। ਰਣਜੀਤ ਰਾਜ ਦੇ ਪਤਨ ਤੋਂ ਪਹਿਲਾਂ ਖਾਲਸਾ ਚਰਿੱਤਰ ਤੇ ਆਦਰਸ਼ ਗੁੰਮ ਹੋ ਗਏ ਸਨ।

ਮਹਾਰਾਜਾ ਰਣਜੀਤ ਸਿੰਘ ਦੀ ਮੌਤ (੧੮੩੯) ਤੇ ਖਾਲਸਾ ਰਾਜ ਦੇ ਪਤਨ (੧੮੪੯) ਤੋਂ ਬਾਅਦ ਪੰਜਾਬ ਦੀ ਧਰਤੀ ਤੇ ਸੰਤ ਖਾਲਸਾ (੧੮੫੭) ਪ੍ਰਗਟ ਹੋਇਆ। ਇਹ ਸੰਤ ਖਾਲਸਾ ਖਾਲਸਾਈ ਆਦਰਸ਼ ਤੇ ਸਤਿਜੁਗੀ ਆਦਰਸ਼ ਨਾਲ ਸ਼ਸਤਰਹੀਨ ਹੋਣ ਦੇ ਬਾਵਜੂਦ ਸ਼ਾਸਤਰ (ਗੁਰਬਾਣੀ) ਯੁਕਤ ਜੋਸ਼ ਤੇ ਹੋਸ਼ ਨਾਲ ਵੀ ਅੰਗਰੇਜ਼ੀ ਰਾਜ ਵਿਚ ਵਿਦ੍ਰੋਹੀ ਕਰਾਰ ਦਿੱਤਾ ਗਿਆ। ਅੰਮ੍ਰਿਤਸਰ ਹਰਿਮੰਦਿਰ ਦੀ ਬੇਪਤੀ ਤੋਂ ਸੰਤ ਖਾਲਸੇ ਦਾ ਖ਼ੂਨ ਖੌਲਿਆ ਤੇ ਦਸਾਂ ਕੂਕਿਆਂ ਦੇ ਜੱਥੇ ਨੇ ਬੁੱਚੜ ਮਾਰ ਕੇ ਮਗਰੋਂ ਬੇਦੋਸ਼ਿਆਂ ਨੂੰ ਬਰੀ ਕਰਾਕੇ ਫਾਂਸੀਆਂ ਤੇ ਝੂਟੇ ਲਾਏ। ਮਗਰੋਂ ਰਾਏਕੋਟ ਤੇ ਮੌੜਿਕੇ ਵੀ ਗਊ ਘਾਤਕਾਂ ਦੀ ਸ਼ਾਮਤ ਆਈ ਤੇ ਬਾਗੀ ਕੂਕੇ ਫਾਂਸੀ ਚੜ੍ਹ ਗਏ। ਸੰਤ ਖਾਲਸਾ ਸਿਰਜਕ ਸਤਿਗੁਰੂ ਰਾਮ ਸਿੰਘ ਨੇ ਕਾਲਚੱਕਰ ਅਧੀਨ ਸ਼ਹੀਦ ਹੋਣ ਲਈ ਉਤਾਵਲੇ ਜਿਗਰ ਦੇ ਟੋਟਿਆਂ ਨੂੰ, ਮਸਤਾਨੇ-ਪਰਵਾਨੇ-ਦਾਨੇ ਸੂਰਬੀਰਾਂ ਨੂੰ, ਮਲੇਰਕੋਟਲੇ ਕਿਹੜੇ ਹਾਲਾਤ ਵਿਚ ਤੋਰਿਆ ਉਸ ਦਾ ਸਾਰਾ ਹਾਲ ਹਵਾਲ 'ਸਾਕਾ ਮਲੇਰਕੋਟਲਾ' ਪੜ੍ਹ ਕੇ ਬਾਖੂਬੀ ਸਮਝ ਆ ਜਾਂਦਾ ਹੈ। ਸਿੱਖ ਕੌਮ ਦੇ ਇਸ ਗੌਰਵਸ਼ਾਲੀ ਇਤਿਹਾਸ ਨੂੰ ਪੜ੍ਹ ਕੇ ਖ਼ੂਨ ਖੌਲ ਉੱਠਦਾ ਹੈ ਤੇ ਤਨਮਇਅਤ ਵਿਚ ਪਾਠਕ ਕੂਕਿਆਂ ਦੇ ਰਕੜ ਵਿਚ ਪੁੱਜ ਜਾਂਦਾ ਹੈ ਜਿਸ ਦਾ ਇਕ ਦ੍ਰਿਸ਼ ਚਿੱਤਰ ਹਥਲੀ ਪੁਸਤ ਦੇ ਕਵਰ ਪੇਜ 'ਤੇ ਦਿੱਤਾ ਗਿਆ ਹੈ।

ਸਿਆਣੇ ਕਹਿੰਦੇ ਹਨ ਸਿੱਖ ਕੌਮ ਨੇ ਇਤਿਹਾਸ ਰਚਿਆ ਤਾਂ ਬਹੁਤ ਪਰ ਲਿਖਿਆ ਨਹੀਂ। ਸਿੱਖ ਇਤਿਹਾਸ ਲਿਖਣ ਦਾ ਜ਼ਿੰਮਾ ਉਨ੍ਹਾਂ ਨੇ ਚੁੱਕਿਆ ਜਿਨ੍ਹਾਂ ਦੀ ਹਕੂਮਤ ਵਿਰੁੱਧ ਸਿੱਖਾਂ ਨੇ ਖੂਨ ਡੋਹਲਿਆ ਸੀ। ਅਬਦਾਲੀ ਨਾਲ ਆਇਆ ਕਾਜ਼ੀ ਨੂਰ ਮੁਹੰਮਦ ਸਿੱਖਾਂ ਨੂੰ ਬਾਰ ਬਾਰ ਨਫ਼ਰਤ ਨਾਲ ਕੁੱਤਾ ਕਹਿੰਦਾ ਹੋਇਆ ਵੀ ਸ਼ੇਰ ਕਹਿ ਦਿੰਦਾ ਹੈ। ਕੂਕਾ ਲਹਿਰ ਦੇ ਦਮਨ ਤੋਂ ਬਾਅਦ ਅੰਗਰੇਜ਼ੀ ਸ਼ਹਿ 'ਤੇ ਸਿੰਘ ਸਭਾ ਲਹਿਰ ਤੇ ਇਸਦੇ ਪਰਿਵਰਤਿਤ ਰੂਪਾਂ ਦੇ ਦਰਸ਼ਨ ਅੱਜ ਤੱਕ ਹੁੰਦੇ ਆ ਰਹੇ ਹਨ। ਅੰਗ੍ਰੇਜ਼ਾਂ ਦੀ ਨਿਮਕ ਹਲਾਲੀ ਵਿਚ ਟੋਪੀਵਾਲੇ ਦੇ ਰਾਜ ਦੇ ਅਰਦਾਸੇ ਕਰਨ ਵਾਲੇ ਇਨ੍ਹਾਂ ਸਿਰਨਾਵਿਆਂ ਵਿਚੋਂ ਡਾ: ਗੰਡਾ ਸਿੰਘ ਨੇ ਆਪਣੇ ਅੰਗ੍ਰੇਜ਼ ਆਕਾਵਾਂ ਨੂੰ ਖੁਸ਼ ਕਰਨ ਲਈ 'ਕੂਕਿਆਂ ਦੀ ਵਿਥਿਆ' ਨਾਮੀ ਵਿਅੰਗਾਤਕਮ ਸਿਰਲੇਖ ਨਾਲ ਪੁਸਤਕ ਲਿਖ ਕੇ ਕਾਜ਼ੀ ਨੂਰ ਮੁਹੰਮਦ ਜਿੰਨੀ ਵੀ ਇਮਾਨਦਾਰੀ ਨਹੀਂ ਵਰਤੀ। ਇਕ ਗੁੜ੍ਹਤੀ ਦੇ ਅਸਰ ਆਜ਼ਾਦ ਭਾਰਤ ਵਿਚ ਖਾਲਸਾ ਸਿਰਜਨਾ ਦੇ ਤਿੰਨ ਸੌ ਸਾਲਾ ਪੁਰਬਾਂ ਸਮੇਂ ਗੁਰਮਤਿ ਪ੍ਰਕਾਸ਼ ਦੇ ਅਪ੍ਰੈਲ ਮਈ ੧੯੯੯ ਅੰਕਾਂ ਵਿਚ ਪ੍ਰੋ. ਬਲਕਾਰ ਸਿੰਘ ਦੀ ਲਿਖਤ ਅਤੇ ਪੁਸਤਕ ਪੰਜ ਤਖ਼ਤ-ਸੁਖਦਿਆਲ ਸਿੰਘ ਦੀ ਲਿਖਤ ਚੋਂ ਪੜ੍ਹੇ ਜਾ ਸਕਦੇ ਹਨ।

ਜਦੋਂ ੧੯੮੪ ਵਿਚ ਅਰੁਣ ਸ਼ੋਰੀ ਨੇ ਇਕ ਲੇਖ ਲੜੀ

ਇੰਡੀਅਨ ਐਕਸਪ੍ਰੈਸ ਵਿਚ ਸਿੱਖਾਂ ਨੂੰ ਉਨੀਵੀਂ ਸਦੀ ਦੇ ਦੇਸ਼ ਧ੍ਰੋਹੀ ਸਿੱਧ ਕੀਤਾ ਤਾਂ ਦੇਵਿੰਦਰ ਸਿੰਘ ਦੁੱਗਲ ਨੇ ਜਵਾਬੀ ਲੇਖ ਲੜੀ ਵਿਚ ਕੂਕਾ ਲਹਿਰ ਦੀਆਂ ਕੁਰਬਾਨੀਆਂ ਦੇ ਵੇਰਵੇ ਨਾਲ ਕਾਲਿਖ ਧੋਣ ਦਾ ਜਤਨ ਕੀਤਾ। ਉਸ ਦੀ ਲਿਖਤ ਦੇ ਪੰਜਾਹ ਹਜ਼ਾਰ ਟ੍ਰੈਕਟ ਤਿੰਨ ਸੌ ਸਾਲਾ ਪੁਰਬਾਂ (੧੯੯੯) ਵਿਚ ਵੰਡੇ ਗਏ। ਸਿੱਖ ਇਤਿਹਾਸੀ ਡਾਇਰੀ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਪੂਰੇ ਪੰਨੇ ਦਾ ਚਿੱਤਰ (ਸੋਭਾ ਸਿੰਘ ਆਰਟਿਸਟ ਦੀ ਕ੍ਰਿਤ) ਛਾਪਿਆ ਗਿਆ। ਦੂਜੇ ਪਾਸੇ ਇਤਿਹਾਸੀ ਸਿੱਖ ਵਿਦਵਾਨ ਕੂਕਿਆਂ ਨੂੰ ਅਹਿਮਦੀਆ ਵਾਂਗ ਘੋਸ਼ਿਤ ਕਰ ਰਹੇ ਸਨ।

**ਸਵਰਨ ਸੁਨੇਹੇ**—ਸਿੱਖ ਇਤਿਹਾਸ ਦੇ ਵਿਚ ਕੂਕਾ ਲਹਿਰ ਦਾ ਇਤਿਹਾਸ ਸਿੱਖ ਕੌਮ ਦੇ ਬਲੀਦਾਨਾਂ ਦੇ ਉਸ ਇਤਿਹਾਸ ਦੀ ਲੜੀ ਹੈ ਜੋ ਦਸਮੇਸ਼ ਸਤਿਗੁਰੂ ਨੇ ਆਰੰਭ ਕੀਤੀ ਸੀ। ਕੂਕਾ ਲਹਿਰ ਦਾ ਜਿਸ ਤਰ੍ਹਾਂ ਵਹਿਸ਼ੀ ਤਰੀਕੇ ਨਾਲ ਦਮਨ ਹੋਇਆ ਉਸ ਦੇ ਇਕ ਸਿਖਰ ਦੀ ਵਾਰਤਾ ਇਸ ਪੁਸਤਕ ਵਿਚ ਦਰਜ ਹੈ। ਇਹ ਗੌਰਵਗਾਥਾ 'ਸਾਕਾ ਮਲੇਰਕੋਟਲਾ' ਤੇ ਇਸ ਨਾਲ ਜੁੜਿਆ ਘਟਨਾਚੱਕਰ ਤੇ ਕੂਕਾ ਲਹਿਰ ਸਮੁੱਚੇ ਤੌਰ ਤੇ ਭਾਰਤੀ ਆਜ਼ਾਦੀ ਲਈ ਕੀਤੇ ਸਾਰੇ ਉਪਰਾਲਿਆਂ ਲਈ ਉਹ ਸਾਰੇ ਬੀਜ ਬੀਜਦੀ ਹੈ, ਜਿਸ ਕਰੇ ਅਗਲੇ ੭੫ ਸਾਲ ਬਾਅਦ ਦੇਸ਼ ਆਜ਼ਾਦ ਹੋਇਆ।

ਇਸ ਪੁਸਤਕ ਦੇ ਪੰਨਾ ੫ ਤੋਂ ੨੯ ਤੱਕ ਸੰਪਾਦਕ ਸਵਰਨ ਸਿੰਘ ਸਨੇਹੀ-'ਸਾਕਾ ਮਲੇਰਕੋਟਲਾ ਤੇ ਇਤਿਹਾਸਕਾਰ' ਵਿਚ ਇਤਿਹਾਸਕਾਰਾਂ ਦੀ ਮਾਨਸਿਕਤਾ ਅਤੇ ਮਜਬੂਰੀਆਂ ਦਾ ਬਖੂਬੀ ਵਰਨਣ ਕਰਦਾ ਹੈ। ਸੰਪਾਦਕ ਸਨੇਹੀ ਪੰਨਾ ੩੦ ਤੋਂ ੪੩ ਵਿਚ 'ਮ੍ਰਿਗੇਸ ਕਵੀ ਰਚਿਤ' 'ਸਾਕਾ ਮਲੇਰਕੋਟਲਾ' ਦਾ ਸੰਖੇਪ ਆਲੋਚਨਾਤਮਕ ਅਧਿਐਨ' ਵਿਚ ਕਾਵਿ ਦੇ ਪਿੰਗਲ ਅਲੰਕਾਰ ਰਸ ਬਾਰੇ ਵਿਸਤ੍ਰਿਤ ਜਾਣਕਾਰੀ ਦਿੰਦਾ ਹੈ। ਪੰਨਾ ੪੪ ਤੋਂ ੬੭ ਤੱਕ ਦੇ ਪੰਨਿਆਂ ਵਿਚ ਸੁਵਰਨ ਸਿੰਘ ਵਿਰਕ ਇਸ ਕਾਵਿ ਰਚਨਾ ਬਾਰੇ ਨਿਰਪੱਖ ਤੇ ਨਿਘਰ ਆਲੋਚਨਾ ਪ੍ਰਸਤੁਤ ਕਰਦੇ, ਹਨ। ਇਨ੍ਹਾਂ ਵਿਦਵਾਨ ਲੇਖਕਾਂ ਬਾਰੇ ਨਿੱਜੀ ਜਾਣਕਾਰੀ ਦੇ ਅਭਾਵ ਵਿਚ ਵਰਿਆਮ ਦੇ ਅਗਸਤ ਅੰਕ ਵਿਚ ਸਾਧੂ ਸਿੰਘ ਕਿਸਾਨ (ਸੋਨੇ 'ਚੋਂ ਸੁਗੰਧ) ਦੀ ਲਿਖਤ ਵਿਚੋਂ ਕੁਝ ਦਰਜ ਕਰਨਾ ਮੁਨਾਸਿਬ ਸਮਝਦਾ ਹਾਂ-'ਜਦੋਂ ਦੋ ਸੁਵਰਨ ਸਿੰਘ' ਹੋਣ ਤੇ ਹੋਣ ਵੀ ਇਕੱਠੇ ਸਗੋਂ ਆਹਮਣੇ ਸਾਮ੍ਹਣੇ ਇਕ ਦੂਜੇ ਤੋਂ ਵੱਧ ਚੜ੍ਹ ਕੇ ਝਲਕਾਂ ਮਾਰਦੇ ਲਿਸ਼ਕਦੇ ਚਮਕਦੇ, ਤਾਂ ਇਨ੍ਹਾਂ ਤੋਂ ਕਿਵੇਂ ਅੱਖ ਚੁਰਾਈ ਜਾ ਸਕਦੀ ਏ।' ਕਵੀ ਨਰਿਜਨ ਸਿੰਘ ਮ੍ਰਿਗੇਸ਼ ਦੀ ਇਸ ਕਾਵਿ ਰਚਨਾ ਦੇ ਪ੍ਰਕਾਸ਼ਨ ਵਿਚ ਦੋਵੇਂ ਸਿੰਘ ਸਵਰਨ ਰੇਖਾਵਾਂ ਦੀ ਲਿਖਤ ਨਾਲ ਪੁਸਤਕ ਦੀ ਪੇਸ਼ਕਾਰੀ ਕਰਕੇ ਇਕ ਬੇਜੋੜ ਗ੍ਰੰਥ ਬਣਾ ਦਿੰਦੇ ਹਨ। ਸਾਕਾ ਮਲੇਰਕੋਟਲਾ ਪੜ੍ਹਨ ਤੋਂ ਪਹਿਲਾਂ ਤੇ ਪੜ੍ਹਨ ਤੋਂ ਬਾਅਦ ਦੋ ਸਵਰਨ ਕਲਮਾਂ ਦੀ ਘਾਲਨਾ ਨੂੰ ਵਾਚਨਾ ਜ਼ਰੂਰੀ ਲੱਗਿਆ ਹੈ।

**ਆਕਲਨ**—ਪੁਸਤਕ ਵਿਚ ਪਰੂਫ ਦੀਆਂ ਗਲਤੀਆਂ ਚੁੱਭਦੀਆਂ ਹਨ, ਵਿਦਵਾਨ ਸੰਪਾਦਕ ਤੇ ਸਹਿਯੋਗੀ ਵੱਲੋਂ ਅਜਿਹੀ ਕਮਜ਼ੋਰੀ ਸਹਿਤਮੰਦ ਨਹੀਂ ਆਖੀ ਜਾ ਸਕਦੀ। ਸੰਪਾਦਕੀ ਦੇ ਫੁੱਟਨੋਟ ਬ੍ਰੈਕਟਾਂ ਵਿਚ ਪੌੜ੍ਹਿਆਂ ਵਿਚ ਦੇ ਦਿੱਤੇ ਜਾਂਦੇ ਤਾਂ ਜ਼ਿਆਦਾ ਬਿਹਤਰ ਸੀ। ਵੱਖਰੇ ਪੰਨਿਆ ਤੇ ਛਪੇ ਫੁੱਟਨੋਟ ਅੰਕ ਕ੍ਰਮ ਨਾਲ ਲਾਈਨਵਾਰ ਛਾਪਣੇ ਚਾਹੀਦੇ ਸੀ। ਲਗਾਤਾਰੀ ਸੁਵਿਧਾਜਨਕ ਨਹੀਂ ਲਗਦੇ। ਕੂਕਾ ਇਤਿਹਾਸ ਦੇ ਇਹ ਸੁਨਹਿਰੀ ਪੰਨੇ ਕੇਵਲ ਸਿੱਖਾਂ ਜਾਂ ਪੰਜਾਬ ਨਾਲ ਜੁੜੇ ਇਤਿਹਾਸ ਦੇ ਪੰਨੇ ਨਹੀਂ ਸਗੋਂ ਸਾਰੇ ਭਾਰਤ ਦੇਸ਼ ਦੇ ਸੁਤੰਤਰਤਾ ਸੰਗ੍ਰਾਮ ਦੇ ਨੀਹਾਂ ਦੇ ਪੱਥਰ ਹਨ। ਇਸ ਕਾਵਿ ਰਚਨਾ ਨੂੰ ਨਾਗਰੀ ਲਿਪੀ ਵਿਚ ਛਾਪ ਕੇ ਸੰਪਾਦਕੀ ਪੰਨਿਆਂ ਦੇ ਅਨੁਵਾਦ ਨਾਲ ਪੇਸ਼ ਕਰਨ ਨਾਲ ਇਸ ਇਤਿਹਾਸ ਦੀ ਜਾਣਕਾਰੀ ਇਤਿਹਾਸ ਖੋਜੀਆਂ ਨੂੰ ਸੁਲਭ ਹੋ ਸਕੇਗੀ। ਇਸ ਸ਼ਹੀਦੀ ਗੌਰਵ ਗਾਥਾ ਨੂੰ ਪੜ੍ਹ ਕੇ ਹਰੇਕ ਦੇਸ਼ ਭਗਤ ਦਾ ਮੱਥਾ ਚੌੜਾ ਹੋਣਾ ਸੁਭਾਵਿਕ ਹੈ। ਸੁਤੰਤਰਤਾ ਇਤਿਹਾਸ ਦੇ ਇਹ ਭੁੱਲੇ ਵਿਸਰੇ ਸੁਨਿਹਰੀ ਪੰਨੇ ਲੋਕਾਈ ਵਿਚ ਹਰ ਹੀਲੇ ਪ੍ਰਸਾਰਿਤ ਤੇ ਪ੍ਰਚਾਰਿਤ ਕਰਨੇ ਹੀ ਚਾਹੀਦੇ ਹਨ।

ਸਾਕਾ ਮਲੇਰਕੋਟਲਾ ਦੇ ਸ਼ਹੀਦਾਂ ਨੇ ਆਪਣਾ ਕਾਰਜ ਤੇ ਪ੍ਰਣ ਪੂਰਾ ਕਰ ਕੇ ਆਤਮ ਸਮਰਪਨ ਕਰ ਕੇ ਅੰਗ੍ਰੇਜ਼ੀ ਰਾਜ ਦੇ ਅਨਿਆਂ ਤੇ ਦਰਿੰਦਗੀ ਨੂੰ ਨੰਗਿਆ ਕਰ ਦਿੱਤਾ ਸੀ। ਇਸੇ ਨੀਤੀ ਨੂੰ ਮੁੱਖ ਰੱਖ ਕੇ ਸ਼ਹੀਦ ਭਗਤ ਸਿੰਘ ਤੇ ਸਾਥੀਆਂ ਨੇ ਅਸੈਂਬਲੀ ਹਾਲ ਵਿਚ ਬੰਬ ਧਮਾਕੇ ਕਰ ਕੇ ਆਤਮ ਸਮਰਪਣ ਕਰਕੇ ਅੰਗ੍ਰੇਜ਼ੀ ਸਰਕਾਰ ਤੇ ਉਸ ਦੇ ਜ਼ੁਲਮ ਨੂੰ ਨੰਗਿਆ ਕੀਤਾ ਸੀ। ਸ. ਭਗਤ ਸਿੰਘ ਦੇ ਸ਼ਬਦਾਂ ਵਿਚ ਸਾਡੇ ਸਿੱਖ ਇਤਿਹਾਸਕਾਰਾਂ ਨੇ ਕੂਕਿਆਂ ਨੂੰ ਭੁੱਲੜ ਕਿਹਾ ਸੀ ਤੇ ਅੰਗ੍ਰੇਜ਼ੀ ਸਰਕਾਰ ਦੀ ਚਾਪਲੂਸੀ ਕੀਤੀ ਸੀ। ਸ: ਭਗਤ ਸਿੰਘ ਤੇ ਸਾਥੀਆਂ ਨੂੰ ਤਾਂ ਮਹਾਤਮਾ ਗਾਂਧੀ ਵਰਗੇ ਕੌਮੀ ਲੀਡਰ ਨੇ ਸਿਰਫਿਰੇ ਜਾਂ ਗੁੰਮਰਾਹ ਨੌਜਵਾਨ ਕਿਹਾ ਸੀ। ਨਾ ਕਰਾਂਤਕਾਰੀ ਕੂਕਿਆਂ ਦੀ ਕੁਰਬਾਨੀਆਂ ਬੇਅਰਥ ਸਨ ਤੇ ਨਾ ਸ. ਭਗਤ ਸਿੰਘ ਦੇ ਸਾਥੀਆਂ ਦੇ ਬਲੀਦਾਨ। 'ਸ਼ਹੀਦੋਂ ਕੀ ਚਿਤਾਓਂ ਪਰ ਲਗੇਗੇਂ ਹਰ ਬਰਸ ਮੇਲੇ। ਵਤਨ ਪਰ ਮਰਨੇ ਵਾਲੋਂ ਕਾ ਯਹੀ ਬਾਕੀ ਨਿਸ਼ਾਂ ਹੋਗਾ।' ਜਿਹੜੀਆਂ ਅਕ੍ਰਿਤਘਣ ਕੌਮਾਂ ਆਪਣਾ ਇਤਿਹਾਸ ਯਾਦ ਨਹੀਂ ਰੱਖਦੀਆਂ ਉਹ ਉੱਜੜ ਜਾਂਦੀਆਂ

ਹਨ।

ਲੇਖਕ ਮ੍ਰਿਗੇਸ਼ ਨੇ ਆਪਣੇ ਪ੍ਰਭੂ ਸਤਿਗੁਰੂ ਤੇ ਸਿਰਜਕ ਦੀ ਅਪਾਰ ਮੇਹਰਾਂ ਨੂੰ ਯਾਦ ਕਰ ਕੇ ਸ਼ਹੀਦਾਂ ਦਾ ਸਾਕਾ ਲਿਖ ਕੇ ਕੂਕਾ ਹੋਣ ਦਾ ਵਾਜਿਬ ਮੁੱਲ ਤਾਰਿਆ ਹੈ। ਉਸ ਦਾ ਗੁਰਬਾਣੀ, ਪੌਰਾਣਿਕ ਤੇ ਸਿੱਖ ਇਤਿਹਾਸ ਸਬੰਧੀ ਗਿਆਨ ਇਸ ਰਚਨਾ ਨੂੰ ਵਿਸ਼ਾਲ ਕੈਨਵਾਸ ਪ੍ਰਦਾਨ ਕਰਦਾ ਹੈ। ਚਾਰ ਜੁਗਾਂ ਦੇ ਪੌਰਾਣਿਕ ਮਹਾਂਪੁਰਖਾਂ ਬਾਰੇ ਉਸ ਦੀ ਜਾਣਕਾਰੀ ਉਸ ਦੇ ਗੰਭੀਰ ਵਿਦਵਾਨ ਹੋਣ ਦੀ ਪਰਿਚਾਇਕ ਹੈ। ਲੇਖਕ ਦਾ ਇਹ ਗੁਣ ਨਾਗਰੀ ਵਿਚ ਛਪੇ ਕਿੱਸੇ ਨੂੰ ਪੰਜਾਬੀ ਦੇ ਥੋੜ੍ਹੇ ਵੀ ਜਾਣਕਾਰ ਦੇ ਹਿੰਦੀ ਭਾਸ਼ੀਆਂ ਵਿਚ ਨਾਮਣਾ ਖਟਾ ਸਕਦਾ ਹੈ। ਇਥੇ ਸੰਦਰਭ ਤੁਕਾਂ ਦੇਣ ਤੋਂ ਸੰਕੋਚ ਕੀਤਾ ਜਾ ਰਿਹਾ ਹੈ; ਕਿਉਂਕਿ ਇਹ ਪੁਸਤਕ ਵਾਰਤਾ ਮੇਰੇ ਪਲੇਠੇ ਅਨੁਭਵ ਕਾਰਨ ਕਾਫੀ ਲੰਮੇਰੀ ਹੋ ਰਹੀ ਹੈ।

ਕੂਕਾ ਇਤਿਹਾਸ ਦਾ ਸਾਰਾ ਵਿਕਾਸ ਅੰਗ੍ਰੇਜ਼ੀ ਰਾਜ ਦੇ ਦਸਤਾਵੇਜ਼ਾਂ ਦੇ ਆਧਾਰ ਤੇ ਤਰਤੀਬ ਬੱਧ ਕੀਤਾ ਜਾ ਰਿਹਾ ਹੈ ਤੇ ਸਨੇਹੀ ਨੇ ਇਸ ਵਿਕਾਸ ਨੂੰ ਨਦੀਆਂ ਦਾ ਵਗਦਾ ਜਲ ਕਿਹਾ ਹੈ। ਡੀ. ਸੀ. ਕਾਵਨ ਨੇ ਕੂਕਿਆਂ ਨੂੰ ਸ਼ਹੀਦ ਕਰਨ ਦਾ ਸਿਹਰਾ ਲੈਣ ਲਈ ਕਾਹਲੀ ਨਾਲ ਸ਼ਹੀਦਾਂ ਦੇ ਨਾਮ ਗ੍ਰਾਮ ਦੇ ਦਸਤਾਵੇਜ਼ ਵੀ ਨਹੀਂ ਬਣਾਏ ਤੇ ਉਹ ਹਰ ਹੀਲੇ ਇਕ ਹੀਰੋ ਬਣਨਾ ਚਾਹੁੰਦਾ ਸੀ। ਨਾਮਧਾਰੀਆਂ ਨੇ ਜਦੋਂ ਸ਼ਹੀਦਾਂ ਦੇ ਨਾਮ ਇਕੱਠੇ ਕਰਨ ਦੀ ਮਿਹਨਤ ਕਰ ਕੇ ਇਹ ਨਾਮ ਛਾਪੇ ਤਾਂ ਸ: ਮਲਵਿੰਦਰ ਸਿੰਘ ਵੜੈਚ ਨੇ ਪਟਿਆਲਾ ਰਾਜ ਦੇ ਦਸਤਾਵੇਜ਼ਾਂ ਵਿਚੋਂ ਵਾਸਤਵਿਕ ਸਮਰਪਣ ਕਰਨ ਵਾਲਿਆਂ ੬੮ ਕੂਕਿਆਂ ਦੇ ਨਾਮ ਲੱਭ ਕੇ ਪ੍ਰਕਾਸ਼ਿਤ ਕਰ ਦਿੱਤੇ ਹਨ। 'ਸਾਕਾ ਮਲੇਰਕੋਟਲਾ' ਦੇ ਲੇਖਕ ਨੇ ਆਪਣੀ ਜਾਣਕਾਰੀ ਅਨੁਸਾਰ ਮੁਖੀ ਸ਼ਹੀਦਾਂ ਦੇ ਨਾਮ ਪਰਿਚੈ ਦੇ ਕੇ ਉਨ੍ਹਾਂ ਦੀ ਸ਼ਹੀਦੀ ਨੂੰ ਅਮਰ ਜ਼ਰੂਰ ਬਣਾਇਆ ਹੈ ਤੇ ਉਸ ਦੀ ਲੇਖਣੀ ਨੂੰ ਸਾਧੂਵਾਦ ਦੇਣਾ ਉਚਿਤ ਲਗਦਾ ਹੈ।

ਸਨੇਹੀ ਜੀ ਆਪਣੇ ਸੰਪਰਕ ਸੂਤਰਾਂ ਨਾਲ ਖੋਜੀ ਇਤਿਹਾਸਕਾਰਾਂ ਕੋਲ ਪੁਸਤਕ ਭੇਜ ਕੇ ਜੇਕਰ ਨਾਮਧਾਰੀ ਇਤਿਹਾਸ ਪ੍ਰਤੀ ਉਨ੍ਹਾਂ ਦੇ ਛੱਪੜ ਨੁਮਾ ਸੋਚ ਨੂੰ ਉਛਾਲ ਕੇ ਚਸ਼ਮਾ ਬਣਾ ਦੇਣ ਤਾਂ ਇਹ ਸਤਰਾਂ ਸਾਰਥਕ ਹੋ ਜਾਣਗੀਆਂ–

ਮ੍ਰਿਗੇਸ਼ ਸੀਸ ਤਾਂ ਕੋ ਨਿਵੈ, ਪੂਰਨ ਪੁਰਖ ਦਾਤਾਰ।।<br>
ਆਨ ਨ ਰਾਮ ਮ੍ਰਿਗੇਸ਼ ਸਮ, ਤਾਂ ਕੋ ਸਮ ਨਮਸਕਾਰ॥

***—ਕਰਤਾਰ ਸਿੰਘ ਨੀਲਧਾਰੀ***

## ਸ. ਅਮਰੀਕ ਸਿੰਘ

*ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ॥*<br>
*ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ॥*



ਸ. ਅਮਰੀਕ ਸਿੰਘ ਐਸ.ਡੀ.ਓ (ਰਿਟਾਇਰਡ) ਬਿਜਲੀ ਵਿਭਾਗ, ੧੩੪, ਸ਼ੰਕਰ ਗਾਰਡਨ ਜਲੰਧਰ ਵਾਲੇ ਮਿਤੀ ੨੨ ਸਤੰਬਰ ੨੦੦੫ ਨੂੰ ਆਪਣੀ ਜੀਵਨ ਯਾਤਰਾ ਸੰਪੂਰਨ ਕਰ ਗਏ ਹਨ। ਆਪ ਬਹੁਤ ਹਰਮਨ ਪਿਆਰੇ ਅਤੇ ਧਾਰਮਕ/ ਸਮਾਜਕ ਕਾਰਜਾਂ ਵਿਚ ਵਧ ਚੜ੍ਹ ਕੇ ਹਿੱਸਾ ਲੈਣ ਵਾਲੇ ਸਜਨ ਸਨ। 'ਵਰਿਆਮ' ਦੇ ਪਰਮ ਸੁਨੇਹੀਆਂ ਵਿਚੋਂ ਅਤੇ ਇਸ ਦੀ ਪ੍ਰਗਤੀ ਦੀ ਚਾਹਨਾ ਰੱਖਣ ਵਾਲੇ ਅਤੇ ਇਸ ਵਾਸਤੇ ਅਮਲੀ ਜਤਨ ਕਰਨ ਵਾਲੇ ਸੁਹਿਰਦ ਦੋਸਤ ਸਨ। ਉਹਨਾਂ ਦੇ ਅਚਾਨਕ ਰੁਖਸਤ ਹੋ ਜਾਣ ਨਾਲ ਵਰਿਆਮ ਨੂੰ ਪਰਿਵਾਰ ਨੂੰ ਅਤੇ ਮਿਤਰ ਮੰਡਲ ਨੂੰ ਬਹੁਤ ਘਾਟਾ ਪਿਆ ਹੈ। ਅਦਾਰਾ ਵਰਿਆਮ ਦੀ ਉਹਨਾਂ ਦੇ ਪਰਿਵਾਰ ਬੀਬੀ ਹਰਵੰਤ ਕੌਰ (ਸੁਪਤਨੀ) ਗੁਰਮੀਤ ਸਿੰਘ ਸਿੰਘ (ਸਪੁੱਤ੍ਰ) ਸੂਬਾ ਜਸਬੀਰ ਸਿੰਘ ਪੱਦੀ ਖਾਲਸਾ (ਸੰਬੰਧੀ) ਵਿਸ਼ਾਲ ਮਿਤਰ ਮੰਡਲ ਰਿਸ਼ਤੇਦਾਰ ਅਤੇ ਨਾਮਧਾਰੀ ਸੰਗਤ ਨਾਲ ਡੂੰਘੀ ਸੰਵੇਦਨਾ ਹੈ।

ਉਹਨਾਂ ਨਮਿਤ ਅੰਤਮ ਅਰਦਾਸ ੧ ਅਕਤੂਬਰ ਸਨਿਚਰਵਾਰ ਨੂੰ ਹੋਵੇਗੀ। ਸੰਤ ਬਲਜੀਤ ਸਿੰਘ- ਗੁਰਮੀਤ ਸਿੰਘ ਨਾਮਧਾਰੀ ਦਿੱਲੀ ਦਾ ਰਾਗੀ ਜੱਥਾ ਕੀਰਤਨ ਕਰੇਗਾ।

**—ਜਗਦੀਸ਼ ਸਿੰਘ ਵਰਿਆਮ**

## ਕੌਮੀ ਘੱਟ ਗਿਣਤੀ ਕਮਿਸ਼ਨ ਵੱਲੋਂ ਫਿਰਕੂ ਇਕਸੁਰਤਾ ਲਈ ਮੀਟਿੰਗ

**ਨਵੀਂ ਦਿੱਲੀ ੬ ਸਤੰਬਰ :** ਕੌਮੀ ਘੱਟ ਗਿਣਤੀ ਕਮਿਸ਼ਨ ਵੱਲੋਂ ਵੱਖ-ਵੱਖ ਭਾਈਚਾਰਿਆਂ ਦਰਮਿਆਨ ਫਿਰਕੂ ਇਕਸੁਰਤਾ ਅਤੇ ਆਪਸੀ ਸੂਝ-ਬੂਝ ਵਧਾਉਣ ਲਈ ਅੱਜ ਕਮਿਸ਼ਨ ਦੇ ਦਫ਼ਤਰ ਵਿਚ ਹੋਈ ਵਿਸ਼ੇਸ਼ ਮੀਟਿੰਗ ਵਿਚ ਹਿੱਸਾ ਲੈਣ ਵਾਲੇ ਤਕਰੀਬਨ ਸਾਰੇ ਬੁਲਾਰਿਆਂ ਨੇ ਦੇਸ਼ ਵਿਚ ਵਧ ਰਹੀਆਂ ਹਿਸਕ ਘਟਨਾਵਾਂ ਉੱਤੇ ਚਿੰਤਾ ਦਾ ਪ੍ਰਗਟਾਵਾ ਕੀਤਾ ਅਤੇ ਇਸ ਨੂੰ ਰੋਕਣ ਲਈ ਸਾਂਝੇ ਤੌਰ 'ਤੇ ਯਤਨ ਕਰਨ 'ਤੇ ਜ਼ੋਰ ਦਿੱਤਾ। ਬੁਲਾਰਿਆਂ ਦੀ ਰਾਏ ਸੀ ਕਿ ਕੌਮੀ ਘੱਟ ਗਿਣਤੀ ਕਮਿਸ਼ਨ ਨੇ ਸ਼ਲਾਘਾਯੋਗ ਉੱਦਮ ਕੀਤਾ ਹੈ ਕਿਉਂਕਿ ਸਾਰੇ ਮਸਲੇ ਆਪਸੀ ਗੱਲਬਾਤ ਤੇ ਸੂਝ-ਬੂਝ ਨਾਲ ਹੀ ਹੱਲ ਹੋ ਸਕਦੇ ਹਨ।

ਮੀਟਿੰਗ ਦੀ ਸ਼ੁਰੂਆਤ ਕਰਦਿਆਂ ਕੌਮੀ ਘੱਟ ਗਿਣਤੀ ਕਮਿਸ਼ਨ ਦੇ ਚੇਅਰਮੈਨ ਅਤੇ ਮੈਂਬਰ ਪਾਰਲੀਮੈਂਟ ਸ. ਤਰਲੋਚਨ ਸਿੰਘ ਨੇ ਕਿਹਾ ਕਿ ਕਮਿਸ਼ਨ ਪਹਿਲਾਂ ਵੀ ਵੱਖ ਵੱਖ ਭਾਈਚਾਰਿਆਂ ਦਰਮਿਆਨ ਆਪਸੀ ਪ੍ਰੇਮ-ਪਿਆਰ ਤੇ ਭਰਾਤਰੀਭਾਵ ਵਧਾਉਣ ਲਈ ਮੀਟਿੰਗਾਂ ਕਰ ਚੁੱਕਾ ਹੈ, ਪਰ ਅੱਜ ਦੀ ਮੀਟਿੰਗ ਵਿਚ ਅਧਿਆਤਮਕ ਜਗਤ ਦੀਆਂ ਪ੍ਰਸਿੱਧ ਹਸਤੀਆਂ ਦੇ ਆਉਣ ਨਾਲ ਇਸ ਮੀਟਿੰਗ ਦੀ ਪ੍ਰਤਿਸ਼ਠਤਾ ਹੋਰ ਵਧ ਗਈ ਹੈ। ਉਨ੍ਹਾਂ ਕਿਹਾ ਕਿ ਅੱਜ ਦੀ ਮੀਟਿੰਗ ਵਿਚ ਬਹੁਤ ਅੱਛੇ ਸੁਝਾਅ ਆਏ ਹਨ ਜਿਨ੍ਹਾਂ ਤੋਂ ਉਮੀਦ ਬੱਝੀ ਹੈ, ਇਸ ਸਬੰਧ ਵਿਚ ਹੋਰ ਵੀ ਗੱਲਬਾਤ ਲਈ ਰਾਹ ਪੱਧਰਾ ਹੋ ਗਿਆ ਹੈ।

ਸ੍ਰੀ ਸ੍ਰੀ ਰਵੀ ਸ਼ੰਕਰ ਨੇ ਕਿਹਾ ਕਿ ਵੱਖ-ਵੱਖ ਫਿਰਕਿਆਂ ਵਿਚਕਾਰ ਆਪਸੀ ਮਤਭੇਦ ਦੂਰ ਕਰਨ ਦਾ ਰਸਤਾ ਆਪਸੀ ਸਾਂਝ ਵਧਾਉਣਾ ਤੇ ਇਕ ਦੂਜੇ ਦੇ ਧਰਮ ਨੂੰ ਸਮਝਣਾ ਤੇ ਜਾਣਨਾ ਹੈ। ਇਸ ਕੰਮ ਲਈ ਸਮੂਹਿਕ ਭਜਨ ਕੀਰਤਨ, ਲੰਗਰ ਇਕੱਠੇ ਕਰਨਾ ਤੇ ਆਪਣੇ ਤਿਓਹਾਰਾਂ ਨੂੰ ਰਲਕੇ ਮਨਾਉਣ ਦੀ ਲੋੜ ਹੈ। ਉਨ੍ਹਾਂ ਕਿਹਾ ਕਿ ਬੱਚਿਆਂ ਨੂੰ ਵੱਖ-ਵੱਖ ਧਰਮਾਂ ਬਾਰੇ ਜਾਣਕਾਰੀ ਦੇਣ ਦੀ ਲੋੜ ਹੈ। ਆਪਸੀ ਜਾਣਕਾਰੀ ਇਕ ਦੂਜੇ ਨੂੰ ਨੇੜੇ ਲਿਆਉਂਦੀ ਹੈ। ਉਨ੍ਹਾਂ ਕਿਹਾ ਕਿ ਜੇ ਅਸੀਂ ਆਪਣੇ ਅਧਿਆਤਮਕ ਵਿਰਸੇ ਤੇ ਝਾਤੀ ਮਾਰੀਏ ਤਾਂ ਪਤਾ ਲੱਗੇਗਾ ਕਿ ਇਕ ਹਜ਼ਾਰ ਰਿਸ਼ੀਆਂ ਵਿਚੋਂ ੯੦੦ ਰਿਸ਼ੀ ਅਨੁਸੂਚਿਤ ਜਾਤਾਂ ਜਾਂ ਪੱਛੜੀਆਂ ਸ਼੍ਰੇਣੀਆਂ ਨਾਲ ਸਬੰਧ ਰੱਖਦੇ ਸਨ। ਉਹ ਸਾਡੇ ਪੂਜਨੀਕ ਹਨ। ਇਹ ਗੱਲ ਲੋਕਾਂ ਸਾਹਮਣੇ ਲਿਆਉਣ ਦੀ ਲੋੜ ਹੈ। ਉਨ੍ਹਾਂ ਕਿਹਾ ਕਿ ਸੰਜੀਵਨੀ ਯਾਤਰਾ ਕੱਢਣ ਦੀ ਲੋੜ ਹੈ ਜਿਸ ਵਿਚ ਹਰ ਧਰਮ, ਜਾਤ ਤੇ ਭਾਸ਼ਾ ਦੇ ਲੋਕ ਸ਼ਾਮਿਲ ਹੋਣ। ਇਸ ਨਾਲ ਆਪਸੀ ਸਾਂਝ ਵਧੇਗੀ।

ਡਾ. ਅਮਰੀਕ ਸਿੰਘ ਨੇ ਪੁਲਿਸ ਐਕਟ ਜੋ ੧੮੮੧ ਦਾ ਅੰਗਰੇਜ਼ਾਂ ਦੇ ਜ਼ਮਾਨੇ ਦਾ ਬਣਿਆ ਹੋਇਆ ਹੈ, ਨੂੰ ਅਜੋਕੇ ਹਾਲਾਤ ਨੂੰ ਮੱਦੇ-ਨਜ਼ਰ ਰਖਦਿਆਂ ਬਦਲਣ ਦਾ ਸੁਝਾਅ ਦਿੱਤਾ ਤਾਂ ਜੋ ਫਿਰਕੂ ਦੰਗਿਆਂ ਜਾਂ ਹਿਰਾਸਤ ਵਿਚ ਕਿਸੇ ਵਿਅਕਤੀ ਦੀ ਮੌਤ ਦੇ ਜ਼ਿੰਮੇਵਾਰ ਪੁਲਿਸ ਮੁਲਾਜ਼ਮ ਵਿਰੁੱਧ ਜਾਂਚ ਕਰਕੇ ਉਸ ਨੂੰ ਸਜ਼ਾ ਦਿੱਤਾ ਜਾ ਸਕੇ।

ਮੌਲਾਨਾ ਵਹੀਦੁਦੀਨ ਨੇ ਕਿਹਾ ਕਿ ਵਿਸ਼ਵਾਸ ਦਾ ਵਾਤਾਵਰਣ ਪੈਦਾ ਕਰਨ ਦੀ ਲੋੜ ਹੈ ਜਿਸ ਲਈ ਕੌਮੀ ਘੱਟ ਗਿਣਤੀ ਕਮਿਸ਼ਨ ਵੱਲੋਂ ਕੀਤਾ ਗਿਆ ਉੱਦਮ ਕਾਬਲੇ-ਤਾਰੀਫ ਹੈ। ਉਨ੍ਹਾਂ ਮੀਟਿੰਗ ਦੀ ਸਫਲਤਾ ਦੀ ਦੁਆ ਕਰਦਿਆਂ ਕਿਹਾ ਕਿ ਸਾਨੂੰ ਇਕ ਦੂਜੇ ਦੇ ਧਰਮ ਦਾ ਆਦਰ ਕਰਨਾ ਚਾਹੀਦਾ ਹੈ ਤੇ ਇਨਸਾਨ ਨੂੰ ਇਨਸਾਨ ਸਮਝਣਾ ਚਾਹੀਦਾ ਹੈ।

ਸ੍ਰੀ ਪ੍ਰਕਾਸ਼ ਸਿੰਘ ਸੇਵਾ ਮੁਕਤ ਡਾਇਰੈਕਟਰ ਜਨਰਲ ਪੁਲਿਸ ਨੇ ਕਿਹਾ ਕਿ ਵੱਖ-ਵੱਖ ਭਾਈਚਾਰਿਆਂ ਵਿਚ 'ਦੇਵੋ ਤੇ ਲਵੋ' ਦੀ ਭਾਵਨਾ ਹੋਣੀ ਚਾਹੀਦੀ ਹੈ। ਉਨ੍ਹਾਂ ਬੱਚਿਆਂ ਨੂੰ ਹਰ ਧਰਮ ਦੀ ਜਾਣਕਾਰੀ ਦੇਣ ਦੀ ਲੋੜ 'ਤੇ ਜ਼ੋਰ ਦਿੱਤਾ ਤੇ ਕਿਹਾ ਕਿ ਹਰ ਧਰਮ ਦੀਆਂ ਬੁਨਿਆਦੀ ਗੱਲਾਂ ਨੂੰ ਸਕੂਲਾਂ ਦੀਆਂ ਪਾਠ ਪੁਸਤਕਾਂ ਵਿਚ ਸ਼ਾਮਿਲ ਕੀਤਾ ਜਾਣਾ ਚਾਹੀਦਾ ਹੈ ਤਾਂ ਹੀ ਬੱਚਿਆਂ ਨੂੰ ਧਰਮ-ਨਿਰਪੱਖਤਾ ਦਾ ਪਤਾ ਲੱਗ ਸਕਦਾ ਹੈ ਤੇ ਉਹ ਉਸ ਉੱਤੇ ਅਮਲ ਕਰ ਸਕਦੇ ਹਨ। ਉਨ੍ਹਾਂ ਕਿਹਾ ਕਿ ਹਰ ਧਰਮ ਵਿਚ ਨਰਮ ਖਿਆਲੀਏ ਹੁੰਦੇ ਹਨ। ਉਹ ਆਪਣੀ ਆਵਾਜ਼ ਬੁਲੰਦ ਨਹੀਂ ਕਰਦੇ। ਉਨ੍ਹਾਂ ਨੂੰ ਕੱਟੜ-ਪੰਥੀਆਂ ਤੋਂ ਡਰਨ ਦੀ ਲੋੜ ਨਹੀਂ, ਸਗੋਂ ਅੱਗੇ ਆ ਕੇ ਆਪਣੀ ਆਵਾਜ਼ ਬੁਲੰਦ ਕਰਨੀ ਚਾਹੀਦੀ ਹੈ, ਉਨ੍ਹਾਂ ਇਹ ਵੀ ਕਿਹਾ ਕਿ ਸਿਆਸੀ ਲੋਕ ਸਾਨੂੰ ਵੋਟ ਬੈਂਕ ਦੇ ਤੌਰ 'ਤੇ ਵਰਤਦੇ ਹਨ। ਇਸ ਨਾਲ ਦੇਸ਼ ਦੇ ਹਰ ਵਰਗ ਨੂੰ ਨੁਕਸਾਨ ਪਹੁੰਚਦਾ ਹੈ। ਉਨ੍ਹਾਂ ਸਿਆਸੀ ਲੋਕਾਂ ਦੀਆਂ ਚਾਲਾਂ ਤੋਂ ਹੁਸ਼ਿਆਰ ਰਹਿਣ ਦਾ ਸੱਦਾ ਦਿੱਤਾ।

ਦਰਗਾਹ ਸ਼ਰੀਫ਼ ਅਜਮੇਰ ਦੇ ਪ੍ਰਤੀਨਿੱਧ ਸਈਅਦ ਸਰਵਰ ਚਿਸ਼ਤੀ ਨੇ ਕਿਹਾ ਸ੍ਰੀ ਸ੍ਰੀ ਰਵੀ ਸ਼ੰਕਰ ਵੱਲੋਂ ਦਿੱਤੇ ਸੁਝਾਅ-ਸਮੂਹਿਕ ਭਜਨ ਕੀਰਤਨ ਤੇ ਲੰਗਰ ਸ਼ਲਾਘਾਯੋਗ ਹਨ। ਉਨ੍ਹਾਂ ਕਿਹਾ ਕਿ ਦਰਗਾਹ ਸ਼ਰੀਫ਼ ਉੱਤੇ ਤਾਂ ਪਹਿਲਾਂ ਹੀ ਕੱਵਾਲੀਆਂ ਦੇ ਪ੍ਰੋਗਰਾਮ ਹੁੰਦੇ ਰਹਿੰਦੇ ਹਨ ਜਿਹੜੇ ਲੋਕਾਂ ਵਿਚ ਆਪਸੀ ਪ੍ਰੇਮ-ਪਿਆਰ ਤੇ ਸਾਂਝ ਪੈਦਾ ਕਰਦੇ ਹਨ ਤੇ

ਵੱਖ-ਵੱਖ ਧਰਮਾਂ ਦੇ ਲੋਕ ਖਵਾਜਾ ਅਮੀਨੁਦੀਨ ਚਿਸ਼ਤੀ ਦੀ ਦਰਗਾਹ ਉੱਤੇ ਆਪਣੀ ਅਕੀਦਤ ਪੇਸ਼ ਕਰਨ ਆਉਂਦੇ ਹਨ। ਉਹਨਾਂ ਜੰਗੇ-ਆਜ਼ਾਦੀ ਵਿਚ ਮੁਸਲਮਾਨਾਂ ਦੀਆਂ ਕੁਰਬਾਨੀਆਂ ਨੂੰ ਵੀ ਸਾਹਮਣੇ ਲਿਆਉਣ ਦਾ ਸੁਝਾਅ ਦਿੱਤਾ ਤਾਂ ਜੋ ਮੁਸਲਮਾਨਾਂ ਦਾ ਦੇਸ਼-ਪਿਆਰ ਵੀ ਸਾਹਮਣੇ ਆ ਸਕੇ। ਉਹਨਾਂ ਕਿਹਾ ਕਿ ਕਈ ਪਾਠ-ਪੁਸਤਕਾਂ ਵਿਚ ਧਰਮਾਂ ਬਾਰੇ ਕਈ ਇਤਰਾਜ਼ਯੋਗ ਟਿੱਪਣੀਆਂ ਸ਼ਾਮਲ ਕਰ ਦਿੱਤੀਆਂ ਜਾਂਦੀਆਂ ਹਨ ਜੋ ਵੱਖ-ਵੱਖ ਧਰਮਾਂ ਵਿਚਕਾਰ ਤਫਰਕੇ ਪੈਦਾ ਕਰਦੀਆਂ ਹਨ। ਇਹ ਰੁਝਾਨ ਰੋਕਣ ਦੀ ਲੋੜ ਹੈ। ਉਹਨਾਂ ਇਹ ਵੀ ਕਿਹਾ ਕਿ ਸਾਡੇ ਮੀਡੀਆ ਨੂੰ ਜ਼ਿੰਮੇਦਾਰੀ ਤੋਂ ਕੰਮ ਲੈਣਾ ਚਾਹੀਦਾ ਹੈ ਤੇ ਚੰਗੀਆਂ ਗੱਲਾਂ ਨੂੰ ਲੋਕਾਂ ਸਾਹਮਣੇ ਲਿਆਉਣਾ ਚਾਹੀਦਾ ਹੈ, ਤੋੜਨ ਵਾਲੀਆਂ ਤੇ ਨਾਂਹ-ਵਾਦੀ ਗੱਲਾਂ ਨੂੰ ਨਹੀਂ।

ਡਾ. ਕੇ.ਪੀ. ਅਗਰਵਾਲ ਨੇ ਕਿਹਾ ਕਿ ਸਾਨੂੰ ਜੋ ਬੀਤ ਚੁੱਕਾ ਹੈ, ਉਸ ਨੂੰ ਭੁੱਲਣਾ ਚਾਹੀਦਾ ਹੈ ਵਰਤਮਾਨ ਮੁਸਲਿਮ ਸਮਾਜ ਨੂੰ ਹਮਲਾਵਰ ਜਾਂ ਮੁਗਲ ਬੰਸਾਵਲੀ ਨਾਲ ਜੋੜ ਕੇ ਨਹੀਂ ਵੇਖਣਾ ਚਾਹੀਦਾ; ਕਿਉਂਕਿ ਅਜ ਦੇ ਮੁਸਲਿਮ ਸਮਾਜ ਦੇ ਪੂਰਵਜ ਵੀ ਉਹਨਾਂ ਦੇ ਜ਼ੁਲਮ ਦੇ ਸ਼ਿਕਾਰ ਰਹੇ ਹਨ। ਉਹਨਾਂ ਆਪਣੀ ਸਦੀਆਂ ਪੁਰਾਣੀ ਤਹਿਜ਼ੀਬ - ਆਪਸੀ ਸਾਂਝ ਨੂੰ ਬਣਾਈ ਰੱਖਣ ਤੇ ਵਧਾਉਣ ਦੀ ਲੋੜ ਉੱਤੇ ਜ਼ੋਰ ਦਿੱਤਾ।

ਉੱਘੇ ਪੱਤਰਕਾਰ ਫਿਰੋਜ਼ ਬਖ਼ਤ ਨੇ ਕਿਹਾ ਕਿ ਸਾਰੇ ਮਸਲੇ ਆਪਸੀ ਗੱਲਬਾਤ ਤੇ ਇਕ ਦੂਜੇ ਦੀ ਸ਼ਿਕਾਇਤਾਂ ਤੇ ਰੰਜਸ਼ਾਂ ਸੁਣ ਕੇ ਉਹਨਾਂ ਨੂੰ ਦੂਰ ਕਰਕੇ ਹੀ ਹੱਲ ਹੋ ਸਕਦੇ ਹਨ।

'ਪੰਜ ਜਨਿਆ ਦੇ ਸੰਪਾਦਕ ਸ੍ਰੀ ਤਰੁਨ ਵਿਜੇ ਨੇ ਸਾਰੇ ਧਰਮਾਂ ਦੀਆਂ ਚੰਗੀਆਂ ਗੱਲਾਂ ਨੂੰ ਅੱਗੇ ਲਿਆਉਣ ਤੇ ਉਹਨਾਂ ਤੇ ਅਮਲ ਕਰਨ ਦੀ ਲੋੜ ਤੇ ਜ਼ੋਰ ਦਿੱਤਾ ਕਿਉਂਕਿ ਸਾਰੇ ਧਰਮ ਚੰਗੀ ਸਿਖਿਆ ਦਿੰਦੇ ਹਨ। ਉਹਨਾਂ ਕਿਹਾ ਕਿ ਦੋਵਾਂ ਫਿਰਕਿਆਂ ਦੇ ਲੋਕਾਂ ਨੂੰ ਇਕ ਦੂਜੇ ਦੇ ਤਿਓਹਾਰਾਂ ਵਿਚ ਸ਼ਾਮਲ ਹੋਣਾ ਚਾਹੀਦਾ ਹੈ ਤਾਂ ਹੀ ਇਹਨਾਂ ਦੇ ਸੰਬੰਧ ਹੋਰ ਘਨੇਰੇ ਹੋਣਗੇ। ਉਹਨਾਂ ਕਿਹਾ ਕਿ ਸਾਡੇ ਲਈ ਸਾਨੀਆ ਮਿਰਜ਼ਾ ਤੇ ਮੁਹੰਮਦ ਕੈਫ ਵੀ ਓਨੇ ਹੀ ਪਿਆਰੇ ਤੇ ਆਦਰਯੋਗ ਹਨ ਜਿੰਨੇ ਸਚਿਨ ਜਾਂ ਕੋਈ ਹੋਰ ਖਿਡਾਰੀ। ਉਹਨਾਂ ਕਿਹਾ ਕਿ ਇਕ ਦੂਜੇ ਨੂੰ ਤਾਹਨੇ ਮਾਰਨ ਦੀ ਬਜਾਏ ਇਕ ਦੂਜੇ ਨਾਲ ਪਿਆਰ ਕਰਨਾ ਚਾਹੀਦਾ ਹੈ ਤੇ ਆਪਸੀ ਸਾਂਝ ਵਧਾਉਣੀ ਚਾਹੀਦੀ ਹੈ।

ਸਵਾਮੀ ਚਿਦਾ ਨੰਦ ਨੇ ਕਿਹਾ ਕਿ ਸ੍ਰੀ ਤਰਲੋਚਨ ਸਿੰਘ ਨੇ ਵੱਖ-ਵੱਖ ਫਿਰਕਿਆਂ ਦੇ ਪ੍ਰਤੀਨਿਧਾਂ ਦੀ ਸਾਂਝੀ ਮੀਟਿੰਗ ਬੁਲਾ ਕੇ ਇਕ ਐਸੀ ਸ਼ੁਰੂਆਤ ਕੀਤੀ ਹੈ ਜਿਸ ਦੇ ਚੰਗੇ ਅਤੇ ਦੂਰ-ਗਾਮੀ ਸਿੱਟੇ ਨਿਕਲਣਗੇ। ਉਹਨਾਂ ਕਿਹਾ ਕਿ ਵੱਖ-ਵੱਖ ਭਾਈਚਾਰਿਆਂ ਵਿਚ ਪ੍ਰੇਮ-ਪਿਆਰ ਤੇ ਭਰਾਤਰੀ ਭਾਵ ਪੈਦਾ ਕਰਨ ਦੀ ਲੋੜ ਹੈ। ਜੇ ਇਹ ਲੀਡਰਾਂ ਵਿਚ ਪੈਦਾ ਹੋ ਜਾਵੇ ਤਾਂ ਪੈਰੋਕਾਰਾਂ ਵਿਚ ਆਪੇ ਹੀ ਆ ਜਾਏਗਾ। ਉਹਨਾਂ ਕਿਹਾ ਇਕ ਦੂਜੇ ਧਰਮ ਦਾ ਆਦਰ ਕਰਨਾ, ਆਪਸੀ ਵਿਸ਼ਵਾਸ ਪੈਦਾ ਕਰਨਾ, ਭੁੱਲ ਮਾਫ ਕਰੋ ਤੇ ਅੱਗੇ ਵਧੋ। ਉਹਨਾਂ ਕਿਹਾ ਕਿ ਹਿੰਸਾ ਕਿਸੇ ਮਸਲੇ ਦਾ ਹੱਲ ਨਹੀਂ। ਸਾਰੇ ਮਸਲੇ ਆਪਸੀ ਗਲਬਾਤ ਤੇ ਵਿਸ਼ਵਾਸ ਨਾਲ ਹੀ ਹੱਲ ਹੋ ਸਕਦੇ ਹਨ।

ਸ੍ਰੀ ਕਾਲਬੇ ਸਾਦਿਕ ਨੇ ਕਿਹਾ ਕਿ ਇਸਲਾਮ ਹਮੇਸ਼ਾ ਚੰਗੇ ਤੇ ਨੇਕ ਕੰਮ ਕਰਨ ਦੀ ਸਿਖਿਆ ਦਿੰਦਾ ਹੈ। ਇਕ ਦੂਜੇ ਦੀ ਨਿੰਦਿਆ ਕਰਨ ਦੀ ਬਜਾਏ, ਦੂਜੇ ਨੂੰ ਸਮਝਣ ਦੀ ਲੋੜ ਹੈ। ਉਹਨਾਂ ਕਿਹਾ ਕਿ ਉਲਮਾ ਹਮੇਸ਼ਾ ਮਿਲਣ, ਸੂਝ-ਬੂਝ ਪੈਦਾ ਕਰਨ ਦੀ ਗੱਲ ਕਰਦੇ ਹਨ। ਪਹਿਲਾਂ ਆਪਣੀਆਂ ਕਮਜ਼ੋਰੀਆਂ ਨੂੰ ਘੋਖਣਾ ਤੇ ਦੂਰ ਕਰਨਾ ਚਾਹੀਦਾ ਹੈ। ਉਹਨਾਂ ਇਸ ਗੱਲ ਤੇ ਵੀ ਜ਼ੋਰ ਦਿੱਤਾ ਕਿ ਦੂਜੇ ਧਰਮਾਂ ਦਾ ਅਧਿਐਨ ਕੀਤਾ ਜਾਣਾ ਚਾਹੀਦਾ ਹੈ ਤਾਂ ਹੀ ਪਤਾ ਲਗੇ ਕਿ ਸਾਰੇ ਧਰਮ ਚੰਗੀ ਸੇਧ ਦਿੰਦੇ ਹਨ।

ਸ੍ਰੀ ਇੰਦਰੇਸ਼ ਕੁਮਾਰ ਨੇ ਕਿਹਾ ਕਿ ਸਾਨੂੰ ਇਕ ਦੂਜੇ ਦੇ ਨਜ਼ਰੀਏ ਨੂੰ ਠੀਕ ਕਹਿਣਾ ਠੀਕ ਨਹੀਂ ਸਗੋਂ ਇਕ ਦੂਜੇ ਦੇ ਨਜ਼ਰੀਏ ਨੂੰ ਸਮਝਣ ਦੀ ਲੋੜ ਹੈ ਤੇ ਜਦੋਂ ਵੀ ਕਿਤੇ ਕੋਈ ਫਿਰਕੂ ਦੰਗਾ ਜਾਂ ਘਟਨਾ ਹੋਵੇ ਅਧਿਆਤਮਕ ਲੋਕਾਂ ਨੂੰ ਓਥੇ ਸਭ ਤੋਂ ਪਹਿਲਾਂ ਪਹੁੰਚ ਕੇ ਲੋਕਾਂ ਦੀ ਮਦਦ ਕਰਨੀ ਚਾਹੀਦੀ ਹੈ ਤੇ ਲੋਕਾਂ ਨੂੰ ਸੇਧ ਦੇਣੀ ਚਾਹੀਦੀ ਹੈ। ਇਸ ਨਾਲ ਸਥਿਤੀ ਵਿਗੜੇਗੀ ਨਹੀਂ ਸਗੋਂ ਆਪਸੀ ਪ੍ਰੇਮ-ਪਿਆਰ ਤੇ ਵਿਸ਼ਵਾਸ ਵਧੇਗਾ।

ਸਾਬਕਾ ਗਵਰਨਰ ਸ੍ਰੀ ਖੁਰਸ਼ੀਦ ਆਲਮ ਨੇ ਕਿਹਾ ਕਿ ਬੱਚਿਆਂ ਨੂੰ ਖੁਲ੍ਹੀ ਸਿਖਿਆ ਦੇਣ ਦੀ ਲੋੜ ਹੈ ਤੇ ਧਰਮਾਂ ਦੀ ਬੁਨਿਆਦੀ ਜਾਣਕਾਰੀ ਵਾਲੀਆਂ ਗੱਲਾਂ ਨੂੰ ਸਕੂਲਾਂ ਦੇ ਪਾਠ-ਕ੍ਰਮਾਂ ਵਿਚ ਸ਼ਾਮਲ ਕੀਤਾ ਜਾਣਾ ਚਾਹੀਦਾ ਹੈ।

ਪੱਤਰਕਾਰ ਸੰਜੇ ਗੁਪਤਾ ਨੇ ਕਿਹਾ ਕਿ ਇਹ ਠੀਕ ਹੈ ਕਿ ਅਜ ਦੀ ਮੀਟਿੰਗ ਵਿਚ ਸਿਆਸੀ ਲੋਕਾਂ ਨੂੰ ਲਾਂਭੇ ਰਖਿਆ ਗਿਆ ਹੈ, ਪਰ ਬਿੱਲੀ ਦੇ ਗਲ ਵਿਚ ਘੰਟੀ ਬੰਨ੍ਹਣ ਵਾਂਗ ਇਸ ਕੰਮ ਨੂੰ ਸਿਰੇ ਕੌਣ ਚਾੜੇਗਾ? ਉਹਨਾਂ ਸੁਝਾਅ ਦਿੱਤਾ ਕਿ ਅੱਜ ਦੀਆਂ ਸਿਫਾਰਸ਼ਾਂ ਨੂੰ ਸੰਸਦ ਵਿਚ ਵੀ ਭੇਜਿਆ ਜਾਣਾ ਚਾਹੀਦਾ ਹੈ।

ਇਸ ਮੌਕੇ ਪਾਸ ਕੀਤੇ ਮਤਿਆਂ ਵਿਚ ਕਿਹਾ ਗਿਆ ਕਿ ਇਸ ਤਰ੍ਹਾਂ ਦੇ ਵਿਚਾਰ-ਵਟਾਂਦਰੇ ਅਗੋਂ ਵੀ ਜਾਰੀ ਰਹਿਣੇ ਚਾਹੀਦੇ ਹਨ ਅਤੇ ਇਸ ਮਕਸਦ ਲਈ ਇਕ ਕਮੇਟੀ ਗਠਿਤ ਕੀਤੀ ਜਾਣੀ ਚਾਹੀਦੀ ਹੈ ਜਿਹੜੀ ਹੋਰ ਮੀਟਿੰਗਾਂ ਬੁਲਾ ਸਕੇ।

ਅਸੀਂ ਇਹ ਵੀ ਮੁੜ ਦੁਹਰਾਉਂਦੇ ਹਾਂ ਕਿ ਸਾਨੂੰ ਧਰਮ-ਨਿਰਪੱਖਤਾ, ਲੋਕ-ਤੰਤਰ, ਭਰਾਤਰੀ ਭਾਵ ਅਤੇ ਇਕ ਦੂਜੇ ਦਾ ਆਦਰ ਕਰਨ ਵਾਲੀਆਂ ਸਦੀਆਂ ਪੁਰਾਣੀਆਂ ਪਰੰਪਰਾਵਾਂ ਨੂੰ ਕਾਇਮ ਰੱਖਣਾ ਚਾਹੀਦਾ ਹੈ। ਅਸੀਂ ਸਾਰੀਆਂ ਸਿਆਸੀ ਪਾਰਟੀਆਂ ਨੂੰ ਅਪੀਲ ਕਰਦੇ ਹਾਂ ਕਿ ਉਹ ਧਰਮ ਨੂੰ ਸਿਆਸੀ ਕਾਰਜਾਂ ਲਈ ਇਸਤੇਮਾਲ ਨਾ ਕਰਨ। ਧਰਮ ਇਕ ਮਨੁੱਖ ਨੂੰ ਦੂਜੇ ਮਨੁੱਖ ਨਾਲ ਜੋੜਦਾ ਹੈ ਅਤੇ ਮਨੁੱਖ ਨੂੰ ਅਧਿਆਤਮਵਾਦ ਦੀਆਂ ਉਚਾਈਆਂ ਵੱਲ ਲੈ ਕੇ ਜਾਂਦਾ ਹੈ। ਸਾਰੇ ਧਰਮ ਬਰਾਬਰ ਦੇ ਆਦਰਯੋਗ ਹਨ ਅਤੇ ਕਿਸੇ ਵੀ ਵਿਸ਼ੇਸ਼ ਧਰਮ ਨੂੰ ਦੂਜੇ ਧਰਮ ਨਾਲੋਂ ਵਧੀਆ ਨਹੀਂ ਸਮਝਿਆ ਜਾਣਾ ਚਾਹੀਦਾ। ਅਸੀਂ ਵਿਸ਼ਵਾਸ ਕਰਦੇ ਹਾਂ ਕਿ ਸਹਿਣ-ਸ਼ੀਲਤਾ ਅਤੇ ਸਰਵ ਧਰਮ ਸੰਭਾਵ ਭਾਰਤੀ ਸੱਭਿਆਚਾਰ ਦਾ ਨਿਚੋੜ ਹੈ। ਭਾਰਤ ਦੀ ਅਮੀਰ ਵਿਰਾਸਤ ਜਿਹੜੀ ਬਹੁ-ਵਾਦੀ ਪਰੰਪਰਾਵਾਂ ਉੱਤੇ ਆਧਾਰਿਤ ਹੈ ਅਤੇ ਸਾਰੇ ਧਰਮਾਂ ਦਾ ਆਦਰ ਕਰਦੀ ਹੈ, ਉਸ ਨੂੰ ਬਰਕਰਾਰ ਰਖਿਆ ਜਾਣਾ ਚਾਹੀਦਾ ਹੈ।

ਮਤਿਆਂ ਵਿਚ ਕਿਹਾ ਗਿਆ ਕਿ ਸਾਰੇ ਮਤਭੇਦ ਆਪਸੀ ਗੱਲਬਾਤ ਰਾਹੀਂ ਹੱਲ ਕੀਤੇ ਜਾਣੇ ਚਾਹੀਦੇ ਹਨ। ਅਸੀਂ ਇਕ ਆਵਾਜ਼ ਨਾਲ ਦਹਿਸ਼ਤਵਾਦ ਅਤੇ ਹਰ ਤਰ੍ਹਾਂ ਦੀ ਹਿੰਸਾ ਦੀ ਸਖਤ ਸ਼ਬਦਾਂ ਨਾਲ ਨਿਖੇਧੀ ਕਰਦੇ ਹਾਂ। ਅਸੀਂ ਚਾਹੁੰਦੇ ਹਾਂ ਕਿ ਕਿਸੇ ਵੀ ਵਿਅਕਤੀ ਨੂੰ ਲੋਕਾਂ ਦਰਮਿਆਨ ਮਤ-ਭੇਦ ਪੈਦਾ ਕਰਨ ਲਈ ਧਰਮ ਦਾ ਇਸਤੇਮਾਲ ਨਹੀਂ ਕਰਨਾ ਚਾਹੀਦਾ। ਸਾਡਾ ਸੁਝਾਅ ਹੈ ਕਿ ਰਾਜ ਪੱਧਰ ਉੱਤੇ ਅੰਤਰ-ਭਾਈਚਾਰਾ ਕਮੇਟੀਆਂ ਬਣਾਈਆਂ ਜਾਣ ਜਿਹੜੀਆਂ ਸਥਾਨਕ ਮਸਲਿਆਂ ਨੂੰ ਹੱਲ ਕਰਨ ਲਈ ਆਪਸੀ ਗੱਲਬਾਤ ਦੀ ਨੀਤੀ ਅਪਣਾਉਣ। ਸਾਡਾ ਇਹ ਵੀ ਸੁਝਾਅ ਹੈ ਕਿ ਹਰ ਇਕ ਧਰਮ ਬਾਰੇ ਬੁਨਿਆਦੀ ਜਾਣਕਾਰੀ ਪਾਠ-ਪੁਸਤਕਾਂ ਵਿਚ ਸ਼ਾਮਲ ਕੀਤੀ ਜਾਣੀ ਚਾਹੀਦੀ ਹੈ ਤਾਂ ਜੋ ਹਰ ਇਕ ਵਿਅਕਤੀ ਨੂੰ ਦੂਜੇ ਧਰਮਾਂ ਬਾਰੇ ਗਿਆਨ ਹੋ ਸਕੇ।

ਇਨ੍ਹਾਂ ਮਤਿਆਂ ਵਿਚ ਮੀਡੀਆ ਨੂੰ ਵੀ ਅਪੀਲ ਕੀਤੀ ਗਈ ਕਿ ਇਕ-ਦੁੱਕਾ ਅਤੇ ਛੋਟੀਆਂ ਮੋਟੀਆਂ ਘਟਨਾਵਾਂ ਨੂੰ ਵਧਾ ਚੜ੍ਹਾ ਕੇ ਨਾ ਪੇਸ਼ ਕਰਨ ਤੇ ਨਾ ਹੀ ਉਹਨਾਂ ਨੂੰ ਧਾਰਮਿਕ ਰੰਗਤ ਦੇਣ ਜਿਸ ਨਾਲ ਸਥਿਤੀਆਂ ਵਿਸਫੋਟਕ ਹੋ ਜਾਣ। ਭਾਰਤ ਦੇ ਲੋਕਾਂ ਨੂੰ ਵੀ ਅਪੀਲ ਕੀਤੀ ਗਈ ਕਿ ਉਹ ਆਪਸੀ ਮਤਭੇਦ ਘੱਟ ਕਰਨ ਅਤੇ ਸਹਿਣ-ਸ਼ੀਲਤਾ ਅਤੇ ਭਰਾਤਰੀ-ਭਾਵ ਦੀ ਭਾਵਨਾ ਪੈਦਾ ਕਰਨ ਅਤੇ ਇਕ ਦੂਜੇ ਨਾਲ ਦੋਸਤਾਨਾ ਸੰਬੰਧ ਬਣਾ ਕੇ ਰੱਖਣ। ਇਸ ਗੱਲ ਦੀ ਜ਼ੋਰਦਾਰ ਸਿਫਾਰਸ਼ ਕੀਤੀ ਗਈ ਕਿ ਧਰਮਾਂ ਦਾ ਤੁਲਨਾਤਮਕ ਅਧਿਅਨ ਦਾ ਵਿਸ਼ਾ ਯੂਨੀਵਰਸਿਟੀ ਪੱਧਰ ਉੱਤੇ ਸਿਲੇਬਸਾਂ ਵਿਚ ਸ਼ਾਮਲ ਕੀਤਾ ਜਾਣਾ ਚਾਹੀਦਾ ਹੈ।

## ਕੈਨੇਡਾ ਵਿਚ ਪੰਜਾਬੀ ਭਾਸ਼ਾ ਲਾਗੂ ਕਰਵਾਉਣ ਲਈ ਲੰਮਾ ਸੰਘਰਸ਼ ਕਰਨਾ ਪਿਆ—*ਸਾਧੂ ਬਿਨਿੰਗ*

ਲੁਧਿਆਣਾ : ਕੈਨੇਡਾ ਵਿਚ ਸਿਖਿਆ ਦੇ ਖੇਤਰ ਵਿਚ ਪੰਜਾਬੀ ਭਾਸ਼ਾ ਨੂੰ ਵਿਸ਼ਾ ਵਜੋਂ ਮਾਨਤਾ ਦਿਵਾਉਣ ਲਈ ਬਹੁਤ ਜਦੋ-ਜਹਿਦ ਤੇ ਸੰਘਰਸ਼ ਕਰਨਾ ਪਿਆ। ਇਹ ਵਿਚਾਰ ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਵਲੋਂ 'ਜੀ ਆਇਆਂ ਨੂੰ' ਪ੍ਰੋਗਰਾਮ ਦੌਰਾਨ ਬੋਲਦਿਆਂ ਪੰਜਾਬੀ ਦੇ ਪ੍ਰਸਿੱਧ ਲੇਖਕ ਪ੍ਰੋ. ਸਾਧੂ ਬਿਨਿੰਗ (ਕੈਨੇਡਾ) ਨੇ ਪ੍ਰਗਟ ਕੀਤੇ। ਉਨ੍ਹਾਂ ਇਸ ਮੌਕੇ ਆਪਣੇ ਜੀਵਨ, ਸਾਹਿਤ ਅਤੇ ਕੈਨੇਡਾ ਵਿਚ ਪੰਜਾਬੀ ਲਈ ਕੀਤੇ ਸੰਘਰਸ਼ ਦੀ ਦਾਸਤਾਨ ਪਾਠਕਾਂ ਨਾਲ ਸਾਂਝੀ ਕਰਦਿਆਂ ਕਿਹਾ ਕਿ ਕੈਨੇਡਾ ਵਿਚ ਪੰਜਾਬੀ ਨੂੰ ਇਕ ਭਾਸ਼ਾ ਵਜੋਂ ਕਦੇ ਵੀ ਨਹੀਂ ਲਿਆ ਗਿਆ, ਉਨ੍ਹਾਂ ਲੋਕਾਂ ਲਈ ਹਿੰਦੀ ਹੀ ਭਾਰਤ ਦੀ ਭਾਸ਼ਾ ਸੀ, ਪਰ ਪੰਜਾਬੀ ਭਾਸ਼ਾ ਨੂੰ ਸਿਲੇਬਸ ਦੇ ਵਿਚ ਲਗਾਉਣ ਲਈ ਉਨ੍ਹਾਂ ਨੂੰ ਸਰਕਾਰ ਨਾਲ ਇਕ ਲੰਮਾ ਸਮਾਂ ਸੰਘਰਸ਼ ਕਰਨਾ ਪਿਆ। ਉਨ੍ਹਾਂ ਨੇ ਸਭ ਤੋਂ ਪਹਿਲਾਂ ਪੰਜਾਬੀ ਭਾਸ਼ਾ ਲਈ ਸੁਸਾਇਟੀ ਬਣਾਈ। ਇਸ ਦੇ ਨਾਲ ਨਾਲ ਹੀ ਉਨ੍ਹਾਂ ਥੀਏਟਰ ਕਰਨਾ ਸ਼ੁਰੂ ਕੀਤਾ। ਉਨ੍ਹਾਂ ਦੱਸਿਆ ਕਿ ਉਨ੍ਹਾਂ ਆਪਣੇ ਸਾਥੀਆਂ ਨਾਲ ਮਿਲ ਕੇ 'ਵਤਨੋਂ ਦੂਰ' ਮੈਗਜ਼ੀਨ ਕੱਢਣਾ ਸ਼ੁਰੂ ਕੀਤਾ। ਇਹ ਮੈਗਜ਼ੀਨ ਹੱਥ ਨਾਲ ਲਿਖਿਆ ਜਾਂਦਾ ਸੀ। ਇਹ ਕੰਮ ਉਨ੍ਹਾਂ ਦੀ ਪਤਨੀ ਕਰਦੀ ਸੀ। ਪਹਿਲਾਂ ਪਹਿਲਾਂ ਸਾਨੂੰ ਉਥੋਂ ਦੀ ਧਰਤੀ ਦੇ ਨਾਲ ਮੋਹ ਨਹੀਂ ਸੀ, ਪਰ ਜਿਉਂ ਜਿਉਂ ਅਸੀਂ ਉਥੇ ਵਿਚਰਨ ਲੱਗੇ ਤਾਂ ਸਾਨੂੰ ਉਹ ਧਰਤੀ ਨਾਲ ਮੋਹ ਹੋ ਗਿਆ। ਅਸੀਂ ਫੇਰ ਮੈਗਜ਼ੀਨ ਦਾ ਨਾਂ 'ਵਤਨ' ਰੱਖ ਲਿਆ। ਉਨ੍ਹਾਂ ਕੈਨੇਡਾ ਦੇ ਇਤਿਹਾਸ ਦੀ ਗੱਲ ਕਰਦਿਆਂ ਕਿਹਾ ਕਿ ਉਥੋਂ ਦੇ ਸਿੱਖਾਂ ਨੇ ਸਭ ਤੋਂ ਵੱਡੀ ਇਤਿਹਾਸਕ ਗਲਤੀ ਉਦੋਂ ਕੀਤੀ ਜਦੋਂ ਉਨ੍ਹਾਂ ਹਿੱਪੀ (ਵੈਨਕੂਵਰ) ਵਿਚ ਗੁਰਦੁਆਰੇ ਨੂੰ ਵੇਚ ਦਿੱਤਾ। ਇਸ ਗੁਰਦੁਆਰੇ ਦੇ ਨਾਲ ਸਿੱਖਾਂ ਦਾ ਬਹੁਤ ਹੀ ਇਤਿਹਾਸਕ ਸੰਬੰਧ ਸੀ। ਬਾਅਦ ਵਿਚ ਇਸ ਗ਼ਲਤੀ ਤੋਂ ਸਿੱਖ ਲੋਕ ਪਛਤਾਉਂਦੇ ਵੀ ਰਹੇ।

ਉਨ੍ਹਾਂ ਉਥੋਂ ਦੀ ਆਉਣ ਵਾਲੀ ਪੀੜ੍ਹੀ ਬਾਰੇ ਗੱਲ ਕਰਦਿਆਂ ਕਿਹਾ ਕਿ ਵਿਦੇਸ਼ਾਂ ਵਿਚ ਜੰਮੀ ਨਵੀਂ ਪੀੜ੍ਹੀ ਪੰਜਾਬੀ ਨਾਲੋਂ ਟੁੱਟ ਰਹੀ ਹੈ। ਜਦਕਿ ਹੋਰਨਾਂ ਦੇਸ਼ਾਂ ਦੇ ਨੌਜੁਆਨ ਪੰਜਾਬੀ ਸਾਹਿਤ, ਸਭਿਆਚਾਰ ਬਾਰੇ ਖੋਜ ਕਰਨ ਲਈ ਉਤਸ਼ਾਹਿਤ ਹਨ। ਉਨ੍ਹਾਂ ਦੱਸਿਆ ਕਿ ਉਸ ਦੀ ਕਲਾਸ ਵਿਚ ਪੜ੍ਹਦੀ ਚੀਨੀ ਮੂਲ ਦੀ ਲੜਕੀ ਪੰਜਾਬੀ ਵਿਚ ਫਸਟ ਆਈ ਹੈ। ਉਨ੍ਹਾਂ ਕਿਹਾ ਕਿ ਪੰਜਾਬੀ ਸੰਗੀਤ ਨੇ ਸਾਨੂੰ ਦੁਨੀਆਂ ਦੇ ਵਾਸੀਆਂ ਦੇ ਨਾਲ ਜੋੜਿਆਂ ਹੈ। ਪੰਜਾਬੀ ਸੰਗੀਤ ਦੀ

ਧੁਨ 'ਤੇ ਹਰ ਕੋਈ ਵਾਸੀ ਨੱਚਦਾ ਹੈ, ਭਾਵੇਂ ਉਸ ਦਾ ਧਰਮ ਤੇ ਦੇਸ਼ ਕੋਈ ਵੀ ਹੈ। ਭਾਵੇਂ ਉਸ ਨੂੰ ਸ਼ਬਦ ਸਮਝਣ ਵਿਚ ਮੁਸ਼ਕਿਲ ਹੈ।

ਇਸ ਮੌਕੇ ਸਾਧੂ ਬਿਨਿੰਗ ਦੇ ਜੀਵਨ ਤੇ ਰਚਨਾ ਬਾਰੇ ਸ੍ਰੀਮਤੀ ਕੰਵਲ ਕਾਹਲੋਂ ਨੇ ਵਿਸਥਾਰ ਭਰਪੂਰ ਜਾਣਕਾਰੀ ਦਿੱਤੀ। ਉਨ੍ਹਾਂ ਦੱਸਿਆ ਕਿ ਸਾਧੂ ਬਿਨਿੰਗ ਦੀ ਕਵਿਤਾ, ਕਹਾਣੀ, ਨਾਵਲ ਤੇ ਨਾਟਕ ਦੀਆਂ ਅੱਠ ਪੁਸਤਕਾਂ ਪ੍ਰਕਾਸ਼ਿਤ ਹਨ। ਹਾਲ ਹੀ ਵਿਚ ਛਪੇ ਨਾਵਲ 'ਜੁਗਤੂ' ਦੀ ਪੰਜਾਬੀ ਸਾਹਿਤ ਵਿਚ ਕਾਫ਼ੀ ਚਰਚਾ ਹੈ।

ਇਸ ਸਮਾਗਮ ਦੀ ਪ੍ਰਧਾਨਗੀ ਪ੍ਰਸਿੱਧ ਆਲੋਚਕ ਤੇ ਸਿਰਜਣਾ ਦੇ ਸੰਪਾਦਕ ਡਾ. ਰਘਬੀਰ ਸਿੰਘ ਨੇ ਕੀਤੀ। ਉਨ੍ਹਾਂ ਇਸ ਮੌਕੇ ਆਪਣੇ ਪ੍ਰਧਾਨਗੀ ਭਾਸ਼ਨ ਵਿਚ ਬੋਲਦਿਆਂ ਕਿਹਾ ਕਿ ਜੇਕਰ ਕੈਨੇਡਾ ਦੇ ਸਾਹਿਤ, ਸਮਾਜ, ਸੱਭਿਆਚਾਰ ਬਾਰੇ ਕੁਝ ਜਾਣਨਾ ਚਾਹੁੰਦੇ ਹੋ ਤਾਂ ਸਾਧੂ ਬਿਨਿੰਗ ਦੀਆਂ ਰਚਨਾਵਾਂ ਨੂੰ ਪੜ੍ਹੋ। ਉਸ ਦੀਆਂ ਰਚਨਾਵਾਂ ਵਿਚ ਬਹੁਪਰਤੀ ਸਰੋਕਾਰ ਹਨ। ਜਿਨ੍ਹਾਂ ਵਿਚੋਂ ਸੰਘਰਸ਼ੀਲ ਮਨੁੱਖ ਦੀਆਂ ਕਈ ਪਰਤਾਂ ਸਾਹਮਣੇ ਆਉਂਦੀਆਂ ਹਨ।

ਸਿਰਜਣਧਾਰਾ ਵਲੋਂ ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਦੇ ਸਹਿਯੋਗ ਨਾਲ ਕੀਤੇ ਇਸ ਸਮਾਗਮ ਦੀ ਕਾਰਵਾਈ ਅਕਾਡਮੀ ਦੇ ਕਾਰਜਕਾਰੀ ਪ੍ਰਧਾਨ ਪ੍ਰੋ. ਗੁਰਭਜਨ ਗਿੱਲ ਨੇ ਚਲਾਈ। ਉਨ੍ਹਾਂ ਇਸ ਮੌਕੇ ਅਕਾਡਮੀ ਦੀਆਂ ਸਾਹਿਤਕ ਗਤੀਵਿਧੀਆਂ ਬਾਰੇ ਵੀ ਜਾਣਕਾਰੀ ਦਿੱਤੀ। ਇਸ ਮੌਕੇ ਸਿਰਜਣਧਾਰਾ ਵਲੋਂ ਸਾਧੂ ਬਿਨਿੰਗ ਦਾ ਲੋਈ ਤੇ ਮੋਮੈਂਟੋ ਨਾਲ ਸਨਮਾਨ ਵੀ ਕੀਤਾ ਗਿਆ। ਸਿਰਜਣਧਾਰਾ ਦੇ ਪ੍ਰਧਾਨ ਸ. ਕਰਮਜੀਤ ਸਿੰਘ ਔਜਲਾ ਤੇ ਪੰਜਾਬੀ ਸਾਹਿਤ ਅਕਾਡਮੀ ਦੇ ਜਨਰਲ ਸਕੱਤਰ ਪ੍ਰੋ. ਰਵਿੰਦਰ ਭੱਠਲ ਨੇ ਇਸ ਮੌਕੇ ਆਏ ਲੇਖਕਾਂ, ਪਾਠਕਾਂ ਦਾ ਧੰਨਵਾਦ ਕੀਤਾ। ਇਸ ਮੌਕੇ ਹੋਰਨਾਂ ਤੋਂ ਇਲਾਵਾ ਡਾ. ਗੁਰਇਕਬਾਲ ਸਿੰਘ, ਪ੍ਰਿ. ਪ੍ਰੇਮ ਸਿੰਘ ਬਜਾਜ, ਪ੍ਰੋ. ਕਰਤਾਰ ਸਿੰਘ ਕਾਲੜਾ, ਦੇਵਿੰਦਰ ਸੇਖਾ, ਗੁਰਸ਼ਰਨ ਸਿੰਘ ਨਰੂਲਾ, ਸਤੀਸ਼ ਗੁਲਾਟੀ, ਸ਼ਾਹ ਚਮਨ, ਇੰਦਰਜੀਤਪਾਲ ਕੌਰ ਭਿੰਡਰ, ਗੁਰਚਰਨ ਕੌਰ ਥਿੰਦ, ਕੰਵਲ ਵਾਲੀਆ, ਹਰਭਜਨ ਵੱਲੇਵਾਲੀ, ਇੰਦਰਜੀਤ ਹਸਨਪੁਰੀ, ਸੁਭਾਸ਼ ਕਲਾਕਾਰ ਆਦਿ ਹਾਜ਼ਰ ਸਨ।

*ਬੁੱਧ ਸਿੰਘ ਨੀਲੋਂ*

## ਪਾਲਜ਼ ਵਲੋਂ ਆਜ਼ਾਦੀ ਦਿਵਸ ਸਮਾਰੋਹ

ਜਲੰਧਰ—ਪਾਲਜ਼ ਇੰਟਰਨੈਸ਼ਨਲ ਵਲੋਂ ਆਜ਼ਾਦੀ ਦਿਵਸ ਸਮਾਰੋਹ ਦੁਆਬਾ ਚੌਕ ਵਿਖੇ ਮਨਾਇਆ ਗਿਆ। ਸ਼ਹੀਦਾਂ ਨੂੰ ਸਮਰਪਿਤ ਇਸ ਸਮਾਰੋਹ ਵਿਚ ਸ਼ਹੀਦਾ ਮੇਜਰ ਕੰਵਲ ਗੁਲਜ਼ਾਰ ਸਿੰਘ ਦੇ ਸਤਿਕਾਰਯੋਗ ਪਿਤਾ ਮੇਜਰ ਕਰਤਾਰ ਸਿੰਘ ਮੁੱਖ ਮਹਿਮਾਨ ਵਜੋਂ ਸ਼ਾਮਿਲ ਹੋਏ। ਮੁੱਖ ਮਹਿਮਾਨ ਦਾ ਸਵਾਗਤ ਪ੍ਰਦੂਮਨ ਸਿੰਘ ਜੌਲੀ, ਸੰਤ ਸੁਰਜੀਤ ਸਿੰਘ, ਗੁਰਮੇਲ ਸਿੰਘ ਸੈਣੀ, ਅਤੇ ਲਖਬੀਰ ਸਿੰਘ ਨੇ ਫੁੱਲਾਂ ਦਾ ਗੁਲਦਸਤਾ ਭੇਟ ਕਰਕੇ ਕੀਤਾ। ਸਟੇਟ ਅਵਾਰਡੀ ਬਰਿੰਦਰ ਸਿੰਘ ਨੇ ਸ਼ਹੀਦ ਮੇਜਰ ਕੰਵਲ ਗੁਲਜ਼ਾਰ ਸਿੰਘ ਦੀ ਬਹਾਦਰੀ ਅਤੇ ਸ਼ਹਾਦਤ ਬਾਰੇ ਜਾਣਕਾਰੀ ਦਿਤੀ। ਮੇਜਰ ਕਰਤਾਰ ਸਿੰਘ ਨੇ ਤਿਰੰਗਾ ਲਹਿਰਾ ਕੇ ਸਮਾਗਮ ਦੀ ਸ਼ੁਰੂਆਤ ਕੀਤੀ। ਲੱਭੂ ਰਾਮ ਦੁਆਬਾ ਸਕੂਲ ਅਤੇ ਸਨਾਤਮ ਧਰਮ ਸਕੂਲ ਦੇ ਬੱਚਿਆਂ ਨੇ ਉਚ ਪੱਧਰੀ ਦੇਸ਼ ਭਗਤੀ ਦਾ ਪ੍ਰੋਗਰਾਮ ਪੇਸ਼ ਕੀਤਾ, ਜਿਸ ਨੂੰ ਵੱਡੀ ਗਿਣਤੀ ਵਿਚ ਆਏ ਦਰਸ਼ਕਾਂ ਨੇ ਬਹੁਤ ਸਲਾਹਿਆ। ਮੁੱਖ ਮਹਿਮਾਨ ਨੇ ਆਪਣੀ ਫੌਜੀ ਜ਼ਿੰਦਗੀ ਦੇ ਤਜਰਬੇ ਸਾਂਝੇ ਕੀਤੇ ਅਤੇ ਉਨ੍ਹਾਂ ਦਾ ਸਨਮਾਨ ਨੌਜਵਾਨ ਸਾਥੀਆਂ ਵਲੋਂ ਕੀਤਾ ਗਿਆ ਜਿਨ੍ਹਾਂ ਵਿਚ ਸੁਨੀਲ ਦੱਤਾ, ਜਸਵੰਤ ਸਿੰਘ, ਰੁਪਿੰਦਰ ਕੌਰ, ਮੱਧੂ ਬਾਲਾ, ਅਵੀਨਾਸ਼ ਬਾਵਾ, ਸੁਖਇੰਦਰ ਸਿੰਘ ਆਦਿ ਸ਼ਾਮਿਲ ਸਨ। ਅੰਤ ਵਿਚ ਇਸ ਮੌਕੇ ਤੇ ਮਠਿਆਈਆਂ ਵੀ ਵੰਡੀਆਂ ਗਈਆਂ।

## ਦਮਦਮਾ ਸਾਹਿਬ ਸਾਹਿਤ ਸਭਾ ਤਲਵੰਡੀ ਸਾਬੋ ਵੱਲੋਂ ਕਵੀ ਦਰਬਾਰ

ਪਿੱਛੇ ਜਿਹੇ ਤਲਵੰਡੀ ਸਾਬੋ ਵਿਖੇ ਖਾਲਸਾ ਸੀਨ. ਸ. ਸਕੂਲ ਵਿਖੇ ਦਮਦਮਾ ਸਾਹਿਬ ਸਾਹਿਤ ਸਭਾ ਵੱਲੋਂ ਸਾਵਣ ਨੂੰ ਅਲਵਿਦਾ ਬੈਠਕ ਹੇਠ ਇੱਕ ਸ਼ਾਨਦਾਰ ਕਵੀ ਦਰਬਾਰ ਕਰਵਾਇਆ ਗਿਆ, ਜਿਸ ਵਿੱਚ ਸਥਾਨਕ ਕਵੀਆਂ ਤੇ ਕਵੀਸ਼ਰਾਂ ਤੋਂ ਇਲਾਵਾ ਬਠਿੰਡਾ, ਜੀਵਨ ਨਗਰ (ਸਿਰਸਾ) ਮਾਨਸਾ, ਫ਼ਰੀਦਕੋਟ ਤੇ ਹੋਰ ਥਾਵਾਂ ਤੋਂ ਕਵੀਆਂ ਨੇ ਵੱਡੀ ਗਿਣਤੀ ਵਿੱਚ ਹਿੱਸਾ ਲਿਆ ਤੇ ਆਪਣਾ ਬਹੁਰੰਗਾ ਕਲਾਮ ਪੇਸ਼ ਕੀਤਾ। ਪ੍ਰਿੰਸੀਪਲ ਸੁਲੱਖਣ ਮੀਤ ਮੁੱਖ ਮਹਿਮਾਨ ਦੇ ਤੌਰ 'ਤੇ ਸ਼ਾਮਿਲ ਹੋਏ ਅਤੇ ਕਵੀ ਦਰਬਾਰ ਦੀ ਪ੍ਰਧਾਨਗੀ ਪ੍ਰਿ: ਨਵਰਾਹੀ ਘੁਗਿਆਣਵੀ ਨੇ ਕੀਤੀ। ਮਾਸਟਰ ਅਮਰੀਕ ਸਿੰਘ ਦੀ ਅਗਵਾਈ ਵਿੱਚ ਸਾਹਿਤ ਸਭਾ ਜੀਵਨ ਨਗਰ ਦੇ ਦਸ ਬਾਰਾਂ ਕਵੀਆਂ ਨੇ ਚੰਗਾ ਰੰਗ ਬੰਨ੍ਹਿਆਂ। ਇੱਕ ਗਾਇਕ ਦੀ ਕੈਸੇਟ ਵੀ ਰਲੀਜ਼ ਕੀਤੀ ਗਈ। ਕਵੀ ਦਰਬਾਰ ਵਿਚ ਭਾਗ ਲੈਣ ਵਾਲੇ ਕਵੀਆਂ ਵਿਚ ਗੁਰਚਰਨ ਸਿੰਘ ਗਿੱਲ, ਬਨਾਰਸੀ ਦਾਸ ਸ਼ਾਸਤਰੀ, ਬਿੱਕਰ ਸਿੰਘ ਆਜ਼ਾਦ, ਰਣਬੀਰ ਰਾਣਾ, ਸੁਖਚਰਨ ਸੱਦੇਵਾਲੀਆਂ, ਜਸਪਾਲ ਮਾਨਖੇੜਾ, ਜਨਕ ਰਾਜ ਜਨਕ, ਜਗਰੂਪ ਸਿੰਘ ਮਾਨ ਆਦਿ ਦੇ ਨਾਂ ਵਰਣਨਯੋਗ ਹਨ। ਕਈ ਸੱਜਣਾਂ ਨੇ ਸ਼ਾਨਦਾਰ ਕਵੀਸ਼ਰੀ ਕਰ ਕੇ ਰਜਬਅਲੀ ਤੇ ਕਰਨੈਲ ਪਾਰਸ ਦਾ ਚੇਤਾ ਕਰਵਾ ਦਿੱਤਾ। ਪ੍ਰਿ: ਨਵਰਾਹੀ ਨੇ ਆਪਣੀਆਂ ਚੋਣਵੀਆਂ ਰੁਬਾਈਆਂ ਤੇ ਵਿਅੰਗ ਪੇਸ਼ ਕੀਤੇ।

ਉਨ੍ਹਾਂ ਨੇ ਸਾਹਿਤ ਸਭਾ ਦੀਆਂ ਸਰਗਰਮੀਆਂ ਦੀ ਪ੍ਰਸੰਸਾ ਕੀਤੀ। ਪ੍ਰਿੰ. ਸੁਲੱਖਣ ਮੀਤ ਨੇ ਸਾਹਿਤ ਸਭਾ ਨੂੰ ਲਾਇਬ੍ਰੇਰੀ ਲਈ ਗ੍ਰਾਂਟ ਦੀ ਪ੍ਰਾਪਤੀ ਵਿੱਚ ਮਦਦ ਕਰਨ ਦਾ ਵਾਅਦਾ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਤ ਇਸ ਪਵਿੱਤਰ ਧਰਤੀ 'ਤੇ ਕਵੀ ਦਰਬਾਰ ਹੋਣਾ ਗੁਰੂ ਸਾਹਿਬ ਦੇ ੫੨ ਕਵੀਆਂ ਦੀ ਮਹਿਫਿਲ ਦੀ ਯਾਦ ਤਾਜ਼ਾ ਕਰਵਾਉਂਦਾ ਹੈ।

*ਜਗਰੂਪ ਸਿੰਘ ਮਾਨ*

## ਸੰਤ ਤਰਨ ਸਿੰਘ ਵਹਿਮੀ ਜੀ ਦੀ ਯਾਦ ਵਿਚ ਸਮਾਗਮ

ਨਾਮਧਾਰੀ ਪੰਜਾਬ ਸਾਹਿਬ ਸਭਾ ਵੱਲੋਂ ੩੧-੭-੦੫ ਮੁਤਾਬਕ ੧੯ ਸੌਣ ਨੂੰ ਏਲਨਾਬਾਦ ਨਾਮਧਾਰੀ ਧਰਮਸ਼ਾਲਾ ਵਿਚ ਸੰਤ ਤਰਨ ਸਿੰਘ ਵਹਿਮੀ ਯਾਦਗਾਰੀ ਬਹੁਵਿਸ਼ਾਲ ਸਮੇਲਨ ਕਰਵਾਇਆ ਗਿਆ। ਪ੍ਰਧਾਨੀ ਮੰਡਲ ਵਿਚ ਸਸ਼ੋਭਤ। ਡਾ. ਜੀ ਡੀ ਚੌਧਰੀ, ਡਾ. ਦਰਸ਼ਨ ਸਿੰਘ, ਸੁਰਿਦਰ ਕੰਬੋਜ, ਕਸ਼ਮੀਰ ਸਿੰਘ ਜਰਮਨੀ, ਗੁਰਦਿਆਲ ਸਿੰਘ ਮੌਜੀ, ਗੁਪਾਲ ਸਿੰਘ ਔਲਖ ਸਨਮਾਨਤ ਹੋਈਆਂ ਸ਼ਖਸੀਅਤਾਂ। ਵਿਸ਼ੇਸ਼ ਸਨਮਾਨ ਡਾ. ਜੀ. ਡੀ ਚੌਧਰੀ ਹੁਰਾਂ ਨੂੰ ਦਿਤਾ ਗਿਆ ਬਾਕੀ ਸਨਮਾਨਤ ਮਾਤਾ ਲਖਬੀਰ ਕੌਰ ਧਰਮ ਪਤਨੀ ਸ. ਵਹਿਮੀ ਜੀ, ਹਰਭਜਨ ਸਿੰਘ, ਰਾਜਾ ਸਵਰਨ ਸਿੰਘ ਚੀਮਾ। ਸਨਮਾਨਤ ਹੋਏ ਸਜਣਾ ਨੂੰ ਮੋਮੈਂਟੋ-ਲੋਈ ਅਤੇ ਨਕਦ ਰਾਸ਼ੀ ਦਿਤੀ ਗਈ।

ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ— ਪੰਜਾਬੀ ਸਾਹਿਤ ਸਭਾ (ਸਿਰਸਾ) ਪੰਜਾਬੀ ਸਾਹਿਤ ਸਭਾ (ਰਾਣੀਆਂ) ਪ੍ਰਗਤੀਸ਼ੀਲ ਸੰਘ ਕਰੀਵਾਲਾ ਹੋਰ ਇਲਾਕੇ ਦੇ ਸਾਹਿਤ ਕਾਰ ਸਜਣਾ ਨੇ ਹਿੱਸਾ ਲਿਆ ਬਹੁਤ ਵਿਸ਼ਾਲ ਤੇ ਸਫ਼ਲਤਾ ਪੂਰਵਕ ਕਵੀ ਦਰਬਾਰ ਹੋਇਆ। ਮੰਚ ਸੰਚਾਲਨ ਸਾਧੂ ਸਿੰਘ ਕਿਸਾਨ ਜੀ ਨੇ ਬਾਖੂਬੀ ਢੰਗ ਨਾਲ ਨਿਭਾਇਆ।

ਡਾ. ਜੀ. ਡੀ. ਚੌਧਰੀ, ਜਗਰਾਜ ਧੌਲਾ, ਗੁਪਾਲ ਔਲਖ, ਡਾ. ਦਰਸ਼ਨ ਸਿੰਘ, ਸੁਰਿਦਰ ਕੰਬੋਜ, ਬੂਟਾ ਸਿੰਘ ਪ੍ਰੀਤਮ, ਰੂਪ ਸਿੰਘ ਧਾਲੀਵਾਲ, ਸਵਰਨ ਸਿੰਘ ਚੀਮਾ, ਪ੍ਰਿਥੀਪਾਲ ਸਿੰਘ, ਵਰਿਆਮ ਸਿੰਘ ਪਿਆਸਾ, ਜਗੀਰ ਕੌਰ ਸੰਧੂ, ਜਸਵਿੰਦਰ ਸਿੰਘ ਭਿੰਡਰ , ਬਲਦੇਵ ਸਿੰਘ ਵੜੈਚ, ਗੁਰਮੇਲ ਸਿੰਘ ਹੰਸ, ਮਹਿਲ ਸਿੰਘ ਮਲੀ, ਗੁਰਮੁੱਖ ਸਿੰਘ ਵਹਿਮੀ, ਜੁਗਿੰਦਰ ਸਿੰਘ ਮੁਕਤਾ, ਸਰਦੂਲ ਸਿੰਘ ਕੋਟਲੀ, ਕੁਲਦੀਪ ਸਿੰਘ ਦੀਪ, ਹੀਰਾ ਸਿੰਘ ਹੀਰਾ, ਪੂਰਨ ਸਿੰਘ ਨਿਰਾਲਾ, ਮਾਨ ਸਿੰਘ ਕਾਮਰੇਡ, ਪ੍ਰਕਾਸ਼ ਰਾਏਸਰੀ, ਪ੍ਰੋ. ਦਵਿੰਦਰ ਸਿੰਘ, ਡਾ. ਦਰਸਨ ਸਿੰਘ ਮੌਜੂਖੇੜਾ, ਮਾ. ਅਮਰੀਕ ਸਿੰਘ, ਬਿਸ਼ਨ ਦਾਸ।

ਲੇਖਕ ਅਤੇ ਸਰੋਤੇ ਨੇੜੇ ਅਤੇ ਦੂਰ ਦੂਰ ਦੇ ਆਏ। ਜਲ ਪਾਣੀ ਅਤੇ ਲੰਗਰ ਦੀ ਸੇਵਾ ਵਹਿਮੀ ਪ੍ਰਵਾਰ ਵੱਲੋਂ ਖੁਲ ਦਿਲੀ ਨਾਲ ਕੀਤੀ ਗਈ। ਸਹਿਤਕਾਰਾਂ ਅਤੇ ਸਰੋਤਿਆ ਦਾ ਦਿਲੋ ਪ੍ਰੀਤ ਨੇ ਅਦਬ ਅਦਾਬ ਨਾਲ ਧੰਨਵਾਦ ਕੀਤਾ।

## ਮਹਾਂਕਵੀ ਭਾਈ ਸੰਤੋਖ ਸਿੰਘ ਜਨਮ ਦਿਹਾੜਾ ਮਨਾਇਆ

**ਜਲੰਧਰ ੧੮ ਸਤੰਬਰ** — ਮਹਾਂਕਵੀ ਭਾਈ ਸੰਤੋਖ ਸਿੰਘ ਯਾਦਗਾਰ ਕਮੇਟੀ ਵੱਲੋਂ ਗੁਰਦੁਆਰਾ ਛੇਵੀਂ ਪਾਤਸ਼ਾਹੀ ਬਸਤੀ ਸ਼ੇਖ ਜਲੰਧਰ ਵਿਖੇ ਮਹਾਂ-ਕਵੀ ਭਾਈ ਸੰਤੋਖ ਸਿੰਘ ਦਾ ਜਨਮ ਦਿਹਾੜਾ ਸ਼ਰਧਾ ਨਾਲ ਮਨਾਇਆ ਗਿਆ।ਭਾਈ ਕੁਲਦੀਪ ਸਿੰਘ ਜਲੰਧਰ ਵਾਲਿਆਂ ਨੇ ਕੀਰਤਨ ਕੀਤਾ ਤੇ ਗਿਆਨੀ ਗੁਰਬਚਨ ਸਿੰਘ ਅਤੇ ਗਿ. ਗੁਰਮੀਤ ਸਿੰਘ ਨੇ ਕਥਾ ਕੀਤੀ। ਪ੍ਰਧਾਨ ਸ. ਬੇਅੰਤ ਸਿੰਘ ਸਰਹੱਦੀ ਨੇ ਵੀ ਉਨ੍ਹਾਂ ਦੀ ਜੀਵਨੀ 'ਤੇ ਰੋਸ਼ਨੀ ਪਾਈ। ਡਾ. ਜਸਵੀਰ ਸਿੰਘ ਸਾਬਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਨੇ ਉਨ੍ਹਾਂ ਦੇ ਜੀਵਨ ਬਾਰੇ ਵਿਸਥਾਰ ਸਹਿਤ ਜਾਣਕਾਰੀ ਦਿੱਤੀ। ਉਨ੍ਹਾਂ ਕਿਹਾ ਕਿ ਭਾਈ ਸੰਤੋਖ ਸਿੰਘ ਸਿੱਖ ਪੰਥ ਦੇ ਮਹਾਨ ਵਿਦਵਾਨ, ਸਾਹਿਤਕਾਰ ਤੇ ਟੀਕਾਕਾਰ ਹੋਣ ਤੋਂ ਇਲਾਵਾ ਸ੍ਰੀ ਗੁਰੂ ਪ੍ਰਤਾਪ ਸੂਰਜ ਗ੍ਰੰਥ ਦੇ ਰਚੇਤਾ ਵੀ ਸਨ। ਉਨ੍ਹਾਂ ਹੋਰ ਵੀ ਬਹੁਤ ਸਾਰਾ ਸਾਹਿਤ ਰਚਿਆ। ਇਸ ਸਮੇਂ ਭਾਈ ਸੰਤੋਖ ਸਿੰਘ ਬਾਰੇ ਕਰਵਾਏ ਗਏ ਲੇਖ ਮੁਕਾਬਲੇ ਦੇ ਜੇਤੂ ਵਿਦਿਆਰਥੀਆਂ ਨੂੰ ਨਕਦ ਇਨਾਮ ਤੋਂ ਇਲਾਵਾ ਕਿਤਾਬਾਂ ਭੇਟ ਕੀਤੀਆਂ ਗਈਆਂ। ਮੁਕਾਬਲੇ ਵਿਚ ਪ੍ਰਥਮ ਸਥਾਨ 'ਤੇ ਐਸ. ਡੀ. ਕਲਾਜ (ਲੜਕੀਆਂ) ਜਲੰਧਰ ਦੀ ਬੱਚੀ ਹਰਸਿਮਰਤ ਕੌਰ ਰਹੀ, ਦੂਜੇ ਸਥਾਨ 'ਤੇ ਗੌਰਮਿਟ ਕਾਲਜ ਅੰਮ੍ਰਿਤਸਰ ਦੀ ਬਚੀ ਵਰਿਦਰਜੀਤ ਕੌਰ ਤੀਜਾ ਸਥਾਨ, ਦੋਆਬਾ ਕਾਲਜ ਜਲੰਧਰ ਦਾ ਵਿਦਿਆਰਥੀ ਤਰਲੋਕ ਚੰਦ, ਹਰਵਿੰਦਰ ਕੌਰ ਕੇ. ਐਮ. ਵੀ. ਕਾਲਜ ਜਲੰਧਰ ਨੂੰ ਪ੍ਰਾਪਤ ਹੋਇਆ। ਇਨ੍ਹਾਂ ਨੂੰ ਕ੍ਰਮਵਾਰ ੧੦੦੦ ਰੁਪਏ, ੭੫੦ ਤੇ ੫੦੦ ਰੁਪਏ ਨਕਦ ਇਨਾਮ ਵਜੋਂ ਦਿੱਤੇ ਗਏ। ਸਮਾਗਮ ਵਿਚ ਡਾ. ਹਰਜਿੰਦਰ ਸਿੰਘ ਅਟਵਾਲ, ਡਾ. ਡੀ. ਬੀ. ਰਾਏ, ਪ੍ਰੋ. ਬਲਦੇਵ ਸਿੰਘ, ਮੇਜਰ ਜਗਜੀਤ ਸਿੰਘ ਰਿਸ਼ੀ, ਸ. ਮੋਹਨ ਸਿੰਘ ਸਹਿਗਲ, ਸ. ਸ਼ਿਸ਼ਪਾਲ ਸਿੰਘ, ਭਾਈ ਦਰਸ਼ਨ ਸਿੰਘ ਕੋਟੀਆ, ਕਾਂਗਰਸੀ ਆਗੂ ਸ. ਸੰਤਪ੍ਰਕਾਸ਼ ਸਿੰਘ ਛਾਬੜਾ, ਮਨੋਹਰ ਨਾਲ ਕੌਂਸਲਰ, ਦਰਸ਼ਨ ਸਿੰਘ ਖਾਲਸਾ, ਲਾਇਨ ਕੁਲਦੀਪ ਸਿੰਘ, ਅਮਰਦੀਪ ਸਿੰਘ ਧਾਮੀ, ਗੁਰਬਚਨ ਸਿੰਘ ਰਖਰਾ ਵੀ ਮੌਜੂਦ ਸਨ। ਸ. ਸੁਰਜੀਤ ਸਿੰਘ ਚੀਮਾ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ।

*(ਸਿਮਰਨ ਚੋਂ)*

# ਪ੍ਤੀਕਿਰਿਆ

ਵਰਿਆਮ ਦਾ ਸਿਤੰਬਰ ਅੰਕ ਮਿਲਿਆ ਤੇ ਅਮ੍ਰਿਤ ਕੀਰਤਨ ਦਾ ਵੀ। ਦੁਹਾਂ ਦੀ ਸਾਂਝੀ ਚੇਤਨਾ ਤੇ ਅਮ੍ਰਿਤ ਕੀਰਤਨ ਪੋਥੀ ਦੇ ਸੰਪਾਦਕ-ਸੰਕਲਕ ਭਾਈ ਹਰਚਰਨ ਸਿਘ ਜੀ ਨੂੰ ਭਾਵ ਭਿੰਨੀ ਸ਼ਰਧਾਂਜਲੀ ਦਿਤੀ ਹੈ। ਅਮ੍ਰਿਤ ਕੀਰਤਨ ਪਰਚੇ ਦਾ ਨਾਮ ਕਰਨ ਇਸ ਪੋਥੀ ਦੇ ਨਾਮ ਤੋਂ ਹੋਣ ਦੀ ਸੂਚਨਾ ਦੇ ਕੇ ਡਾ. ਜਾਗੀਰ ਸਿੰਘ ਨੇ ਸੰਪਾਦਕੀ ਪੰਨਾ ਭੇਟ ਕੀਤਾ ਹੈ। ਵਰਿਆਮ ਖਬਰਨਾਮੇ 'ਚ ਵਿਸਤ੍ਰਿਤ ਜੀਵਨ ਜਾਣਕਾਰੀ ਮਿਲਦੀ ਹੈ। ਅਮ੍ਰਿਤ ਕੀਰਤਨ ਦਾ ਟੀਚਾ ਹੀ ਰਾਗ, ਸੰਗੀਤ ਤੇ ਗੁਰਮਤਿ ਸੰਗੀਤ ਨਾਲ ਜੁੜਿਆ ਹੋਇਆ ਹੈ। ਪਰ ਵਰਿਆਮ ਵਿਚ ਸ਼੍ਰੋਮਣੀ ਕਮੇਟੀ ਅਤੇ ਗੁਰਬਾਣੀ ਕੀਰਤਨ, (ਸੰਪਾਦਕੀ ਨੋਟ) ਵਿਚ ਗੁਰਮਤਿ ਕੀਰਤਨ ਬਾਰੇ ਨਵੀਨ ਜਾਣਕਾਰੀ ਨਾਲ ਹੀ ਗੁਰਦਿੱਤ ਸਿਘ ਦੇ ਥੀਸਿਜ਼ ਦੇ ਟਾਈਟਲ ਬਾਰੇ ਮੁਖ ਧਾਰਾ ਦੀ ਸਵਾ ਸੌ ਸਾਲ ਤੋਂ ਚਲੀ ਆ ਰਹੀ ਸੋਝੀ ਸੋਚ ਦੀ ਪੁਨਰਾ ਵਰਿਤੀ ਵੀ ਪੜਨ ਨੂੰ ਮਿਲੀ ਹੈ। ਨਾਮਧਾਰੀ ਸੰਗੀਤ ਪਰੰਪਰਾ ਬਾਰੇ ਮੇਰਾ ਇਕ ਲੰਮਾ ਲੇਖ ਅਮ੍ਰਿਤ ਕੀਰਤਨ 'ਚ ਛਪਿਆ ਸੀ ਅਤੇ ਆਪ ਦੀ ਇਜਾਜ਼ਤ ਹੋਵੇ ਤਾਂ ਵਰਿਆਮ ਲਈ ਭੇਜ ਸਕਦਾ ਹਾਂ। ਤੰਤੀ ਸਾਜ਼ਾਂ ਦਾ ਗੁਰਮਤਿ ਸੰਗੀਤ ਦਾ ਜੀਵੰਤ ਘਰਾਨਾ ਇਕੋ ਇਕ ਨਾਮਧਾਰੀ ਦਰਬਾਰ ਹੀ ਹੈ ਤੇ ਬਾਕੀ ਸੰਸਥਾਵਾਂ ਤੇ ਪੰਘੂੜੇ ਵਿਚ ਹਨ ਜਾਂ ਤੁਰਨਾ ਸਿਖ ਰਹੀਆਂ ਹਨ। ਵਰਿਆਮ ਦੇ ਇਸ ਪਰਚੇ ਵਿਚ ਹਲਬਲਭ ਸੰਗੀਤ ਮਹਾ ਸਭਾ ਦੇ ਮਲਹਾਰ ਉਤਸਵ ਅਤੇ ਸੰਗੀਤ ਸੰਕਲਪ ਦੀ ਸਭਾ ਦੇ ਸਮਾਚਾਰ ਤੇ ਚਿੱਤਰ ਵੀ ਪ੍ਰਕਾਸ਼ਿਤ ਹੋਏ ਹਨ। ਨਾਮਧਾਰੀ ਵਾਰਤਾ ਨਾਲ ਜੁੜੇ ਲੇਖਾਂ ਵਿਚ ਢੋਲਕੀ-ਛੈਣਿਆਂ ਦੀ ਗੂੰਜ ਸੁਭਾਵਿਕ ਤੌਰ ਤੇ ਹਰ ਮਹੀਨੇ ਪੈ ਜਾਂਦੀ ਹੈ ਤੇ ਇਹ ਗੂੰਜਾਂ ਗਿ. ਗੁਰਦਿੱਤ ਸਿੰਘ ਦੀ ਪੁਸਤਕ ਮੇਰਾ ਪਿੰਡ ਵਿਚ ਵੀ ਪੈਂਦੀਆਂ ਆ ਰਹੀਆਂ ਹਨ। ਵਾਸਤਵ ਵਿਚ ਜਦੋਂ ਵੀ ਆਜ਼ਾਦੀ ਦੀ ਲੜਾਈ ਦਾ ਇਤਿਹਾਸ ਥਲਿਆ ਜਾਵੇਗਾ, ਨਾਮਧਾਰੀ ਸ਼ਹੀਦਾਂ ਦੇ ਢੋਲਕੀ ਛੈਣਿਆਂ ਦੀ ਗੂੰਜ ਨਾਲ ਮੌਤ ਲਾੜੀ ਨੂੰ ਵਿਆਹੁਣ ਦੇ ਪ੍ਰਸੰਗ ਵਾਰਤਾ ਤੋਂ ਬਗੈਰ ਅਧੂਰਾ, ਥੋਰ, ਕੱਚਾ ਤੇ ਝੂਠਾ ਹੀ ਰਹੇਗਾ।

**ਕਰਤਾਰ ਸਿੰਘ ਨੀਲਧਾਰੀ**
**੧੯੩ ਏ ਗਰੇਨ ਮਾਰੀਕਟ**
**ਮਧਿਆ ਮਾਰਗ-ਚੰਡੀਗੜ੍ਹ**

'ਵਰਿਆਮ' ਹਰ ਮਹੀਨੇ ਦਿਲ 'ਤੇ ਨਵੀਆਂ ਪੈੜਾਂ ਪਾਉਂਦਾ ਹੈ। ਜਿਥੇ ਇਹ ਸਾਹਿਤਕ ਸਮਗਰੀ ਨਾਲ ਮਾਲਾ-ਮਾਲ ਕਰਦਾ ਹੈ ਓਥੇ ਰੂਹ ਨੂੰ ਸਕੂਨ ਬਖ਼ਸ਼ਦਾ ਹੈ। ਸਤਿਗੁਰੂ ਜੀ ਦੀ ਅਪਾਰ ਕਿਰਪਾ ਦੁਆਰਾ ਇਹ ਬਾ-ਖੂਬੀ ਆਪਣਾ ਫਰਜ਼ ਨਿਭਾ ਰਿਹਾ ਹੈ। ਇਹਦੇ ਪਿੱਛੇ ਆਪ ਦੀ ਮਿਹਨਤ, ਲਗਨ ਅਤੇ ਸਾਹਿਤਕ ਸੂਝ ਦਾ ਝਲਕਾਰਾ ਵੀ ਸਾਫ਼ ਦਿਖਾਈ ਦੇਂਦਾ ਹੈ। ਰੱਬ ਕਰੇ ਇਹ ਪਰਚਾ ਏਸੇ ਪਰਕਾਰ ਚਾਨਣ ਵੰਡਦਾ ਰਹੇ। ਮੁਬਾਰਕਾਂ! ਧੰਨਵਾਦ! ਕੋਈ ਸੇਵਾ ?

**ਇੰਦਰਜੀਤ ਹਸਨਪੁਰੀ**
**ਲੁਧਿਆਣਾ**

ਆਸ ਹੈ ਕਿ ਰਾਜ਼ੀ ਖੁਸ਼ੀ ਹੋਵੋਗੇ। ਤੁਹਾਡੀ ਪੁਸਤਕ ਖਿੱਲਰੇ ਪੱਤਰੇ ਮਿਲ ਗਈ ਸੀ, ਧੰਨਵਾਦ। ਪੁਸਤਕ ਮੈਂ ਦੋ ਦਿਨਾਂ ਵਿਚ ਹੀ ਪੜ੍ਹ ਲਈ ਸੀ ਪਰ ਚਿੱਠੀ ਨਹੀਂ ਲਿਖ ਸਕਿਆ, ਖਿਮਾਂ। ਪੁਸਤਕ ਬਹੁਤ ਹੀ ਦਿਲਚਸਪ ਤੇ ਰੌਚਕ ਹੈ, ਬੜੇ ਸਮੇਂ ਤੋਂ ਬਾਅਦ ਇਕ ਵਧੀਆ ਸਵੈ-ਜੀਵਨੀ ਪੜ੍ਹਨ ਨੂੰ ਮਿਲੀ, ਮੁਬਾਰਕਬਾਦ।

ਪੁਸਤਕ ਵਿਚ ਹਰ ਗੱਲ ਦਾ ਵਰਣਨ ਬੜੇ ਹੀ ਸਹਿਜ ਢੰਗ ਨਾਲ ਕੀਤਾ ਗਿਆ ਹੈ, ਤੁਸੀਂ ਜ਼ਿੰਦਗੀ ਨੂੰ ਬੜੀ ਰੀਝ ਨਾਲ ਵੇਖਿਆ ਹੈ ਅਤੇ ਉਸਦਾ ਵਰਨਣ ਕੀਤਾ ਹੈ।

ਸਾਈਕਲ ਵਾਲਾ ਕਾਂਡ, ਪੰਜਾਬੀ ਸਾਹਿਤ ਵਿਚ ਇਕ ਮੀਲ ਪੱਥਰ ਹੈ।

ਕਮੇਟੀ ਮੁਹਲੇ, ਰਾਵਲਪਿੰਡੀ ਦਾ ਜ਼ਿਕਰ ਪੜ੍ਹ ਕੇ ਮਨ ਪ੍ਰਸੰਨ ਹੋਇਆ ਕਿਉਂਕਿ ਮੈਂ ਨਾਲ ਲਗਦੇ ਨਵੇਂ ਮੁਹਲੇ ਦਾ ਜੰਮ ਪਲ ਹਾਂ। ਜਿਥੇ ਮੈਂ ਜ਼ਿੰਦਗੀ ਦੇ ਮੁਢਲੇ ੧੯ ਸਾਲ ਗੁਜ਼ਾਰੇ। ਪਿੰਡੀ ਸ਼ਹਿਰ ਦੀ ਖੂਬਸੂਰਤੀ, ਰੌਣਕ ਅਤੇ ਗੁਰਪੁਰਬਾਂ ਤੇ ਨਿਕਲਦੇ ਜਲੂਸ ਜਿਨ੍ਹਾਂ ਵਿਚ ਮੈਂ ਵੀ ਵਧ ਚੜ੍ਹ ਕੇ ਹਿੱਸਾ ਲੈਂਦਾ ਸਾਂ, ਪਿੰਡੀ ਦਾ ਕੰਪਨੀ ਬਾਗ ਤੇ ਸਾਹਮਣੇ ਗਾਰਡਨ ਕਾਲਜ ਜਿਥੇ ਮੈਂ ਵਿਦਿਆ ਪ੍ਰਾਪਤ ਕੀਤੀ, ਅੱਜ ਵੀ ਮੇਰੀਆਂ ਬਹੁਮੁਲੀਆਂ ਯਾਦਾਂ ਦਾ ਸਥਾਈ ਤੌਰ ਤੇ ਹਿੱਸਾ ਬਣ ਗਈਆਂ ਹਨ।

ਹਾਂ ਇਕ ਗੱਲ, ਤੁਸੀਂ ਪਕਿਸਤਾਨ ਤੋਂ ਉਜੜ ਕੇ ਆਏ ਲੋਕਾਂ ਲਈ ਪਨਾਹਗੀਰ ਦਾ ਸ਼ਬਦ ਵਰਤਿਆ ਹੈ, ਜਿਹੜਾ ਚੁੱਭਦਾ ਹੈ। ਸਾਡੇ ਲੋਕਾਂ ਲਈ ਆਮ ਤੌਰ ਤੇ ਰੀਫਿਊਜੀ ਜਾਂ ਸ਼ਰਨਾਰਥੀ ਸ਼ਬਦ ਵਰਤੇ ਜਾਂਦੇ ਸਨ, ਉਹ ਵੀ ਸਾਡੇ ਨਾਲ ਅਨਿਆਂ ਸੀ। ਅਸੀਂ ਮਨ ਮਰਜ਼ੀ ਨਾਲ ਆਪਣਾ ਵਤਨ ਨਹੀਂ ਛੱਡਿਆ ਸਗੋਂ ਰਾਜਨੀਤੀ ਦਾ ਸ਼ਿਕਾਰ ਹੋਏ। ਖੈਰ!

ਬਾਕੀ 'ਵਰਿਆਮ' ਲਗਾਤਾਰ ਮਿਲ ਰਿਹਾ ਹੈ ਜਾਰੀ ਰੱਖੋ।

**ਸੁਰਿੰਦਰ ਸਿੰਘ ਜੌਹਰ**
**ਫਰੀਲਾਂਸ ਜਰਨਲਿਸਟ**
**ਗੁੜਗਾਓਂ**

ਤੁਹਾਡਾ ਭੇਜਿਆ ਵਰਿਆਮ ਹਰ ਮਹੀਨੇ ਲਗਾਤਾਰ ਮਿਲ ਰਿਹਾ ਹੈ। ਮੈਂ ਵੀ ਯਤਨ ਕਰਦਾ ਹਾਂ ਕਿ ਕੋਈ ਪਰਚਾ ਪੜ੍ਹਨ ਤੋਂ ਰਹਿ ਨਾ ਜਾਵੇ। ਵਰਿਆਮ ਵਿਚੋਂ ਬਹੁਤ ਕੁਝ ਮਿਲਦਾ ਹੈ। ਪਹਿਲਾਂ ਖਿੱਲਰੇ ਪੱਤਰੇ ਪੜ੍ਹੇ, ਸਨ ਤੇ ਹੁਣ ਪੁਸਤਕ ਖਿੱਲਰੇ ਪੱਤਰੇ ਪੜ੍ਹੀ ਹੈ, ਬਹੁਤ ਵਧੀਆ ਹੈ। ਕਿਸਾਨ ਜੀ ਦੇ ਤਾਂ ਕੀ ਕਹਿਣੇ। ਸੈਰ ਹੀ ਸਾਰੀ ਜਾਣਕਾਰੀ ਵਾਸਤੇ। ਅਗਸਤ ਰਸਾਲੇ ਵਿਚ ਜੋ ਮਨਸੂਰ ਜੀ ਨੇ ਸ਼ਹੀਦ ਜੀ ਦੇ ਭਰਾ ਨਾਲ ਮੁਲਾਕਾਤ ਬਾਰੇ ਲਿਖਿਆ ਹੈ ਕਮਾਲ ਹੈ। ਰਣਬੀਰ ਜੀ ਨੇ ਜੋ ਕੁਝ ਦੱਸਿਆ ਹੈ ਰਿਸ਼ਤਾ ਹੋਇਆ ਹੀ ਨਹੀਂ, ਸੁਣਿਆ ਸੀ ਕਿ ਮੰਗੇਤਰ ਮੁਲਾਕਾਤ ਕਰਨ ਗਈ ਸੀ। ਮਾਂ ਜੀ ਨੂੰ ਆਖਣਾ ਤੁਸੀਂ ਨਹੀਂ ਆਉਣਾ। ਸੁਖਦੇਵ ਦੇ ਇਕਬਾਲੀਆ ਤੇ ਮਾਂ ਦੀ ਫਿਟਕਾਰ ਨੇ ਹੋਸ਼ ਆਂਦੀ। ਰਾਜ ਗੁਰੂ ਜੀ ਦੀ ਭੈਣ, ਭਰਾ ਨੂੰ ਮਿਲੇ ਬਗੈਰ ਗਏ।

ਨਾਮਧਾਰੀ ਸ਼ਹੀਦਾਂ ਬਾਰੇ ਜੋ ਸੂਚੀ ਸਾਹਮਣੇ ਆਈ ਹੈ ਪ੍ਰੋ. ਵੜੈਚ ਜੀ ਨੇ ਕੀਤੀ ਹੈ ਸ਼ਾਇਦ ਅੱਜ ਤਕ ਕਿਸੇ ਨਹੀਂ ਕੀਤੀ। ਇਹ ਸਭ ਤੁਹਾਡੀ ਮਿਹਨਤ ਹੈ ਸਾਡੇ ਤਕ ਪਹੁੰਚਾਣ ਦੀ ਤੇ ਸਤਿਗੁਰੂ ਜੀ ਦੀ ਮਿਹਰ ਹੈ ਤੁਹਾਡੇ ਤੇ।

**ਗੁਰਦੇਵ ਸਿੰਘ ਗੁਰਾਇਆ**
(ਰਾਮਪੁਰ) ਬੁਢੀ ਮਾੜੀ
ਸਰਸਾ ਹਰਿਆਣਾ

ਆਪ ਜੀ ਦੇ 'ਖਿੱਲਰੇ ਪੱਤਰੇ' ਪੜ੍ਹ ਕੇ ਮਨ ਨੂੰ ਇੰਜ ਮਹਿਸੂਸ ਹੋਇਆ ਕਿ ਆਪਣਾ ਪੁਰਾਣਾ ਕੁਝ ਗੁਆਚਿਆ ਹੋਇਆ ਅਨਮੋਲ ਖਜ਼ਾਨਾ ਮਿਲ ਗਿਆ ਹੋਵੇ। ਆਪ ਜੀ ਨੇ ਸ਼ਬਦਾਂ ਰਾਹੀਂ ਉਹ ਕੁਝ ਦਰਸਾ ਦਿੱਤਾ ਹੈ ਜੋ ਕਿ ਅੱਖੀਂ ਵੇਖ ਵੀ ਸ਼ਾਇਦ ਯਕੀਨ ਨਾ ਆਉਂਦਾ। 'ਸਾਈਕਲ ਤੋਂ ਲੈ ਕੇ ਆਨੰਦ ਕਾਰਜ' ਤਕ ਅਤੇ ਕਿਤਾਬ ਵਿਚਲਾ 'ਰਾਵੀ ਦਾ ਪੁੱਲ' ਅਤੇ 'ਮਹਿਕ ਰੋਟੀਆਂ ਦੀ' ਇਨ੍ਹਾਂ ਦੋਹਾਂ ਅਧਿਆਵਾਂ ਨੇ ਤਾਂ ਮੈਨੂੰ ਵੀ ਬਚਪਨ ਦੀਆਂ ਯਾਦਾਂ ਤਾਜ਼ਾ ਕਰਾ ਦਿੱਤੀਆਂ ਹਨ। ਕਿਤਾਬ ਵਿਚਲਾ ਹਰ ਅਧਿਆਇ ਬੜੀ ਬਰੀਕੀ ਨਾਲ ਲਵਜ਼ਾਂ ਨੂੰ ਠੇਠ ਭਾਸ਼ਾ ਵਿਚ ਵਰਤਕੇ ਪੜ੍ਹਨ ਵਾਲੇ ਨੂੰ ਮਹਿਸੂਸ ਕਰਾ ਦਿੰਦਾ ਹੈ ਕਿ ਜਿਵੇਂ ਇਹ ਸਭ ਕੁਝ ਆਪਣੇ-ਆਪ ਨਾਲ ਹੀ ਵਾਪਰ ਰਿਹਾ ਹੋਵੇ। ਆਪ ਜੀ ਨੇ ਕਿਤਾਬ ਵਿਚ ਆਪਣੇ ਪਿਤਾ ਜੀ ਦੀ ਸੱਚੀ-ਸੁੱਚੀ ਅਤੇ ਸੰਘਰਸ਼ ਭਰੀ ਜ਼ਿੰਦਗੀ ਨੂੰ ਬਹੁਤ ਵਧੀਆ ਢੰਗ ਨਾਲ ਬਿਆਨਿਆ ਹੈ ਕਿਉਂਕਿ ਮੈਂ ਉਨ੍ਹਾਂ ਦਾ ੧੯੭੨ ਤੋਂ ਹੀ ਜਾਣੂੰ ਸੀ।

**ਗੁਰਬਚਨ ਸ਼ਰਮਾ**
੬੧, ਗੁਰਜੀਤ ਨਗਰ, ਜਲੰਧਰ।

ਇਸ ਆਸ ਨਾਲ ਕਿ ਆਪ ਜੀ 'ਵਰਿਆਮ' ਪਰਿਵਾਰ ਸਮੇਤ ਚੜ੍ਹਦੀਆਂ ਕਲਾਂ ਵਿੱਚ ਹੋਵੋਗੇ। ਮੈਨੂੰ ਵੀ ਇਸ ਪਰਿਵਾਰ ਵਿਚ ਸ਼ਾਮਲ ਹੋਣ ਦਾ ਮਾਣ ਪ੍ਰਾਪਤ ਹੈ। ਬਹੁਤ ਬਹੁਤ ਧੰਨਵਾਦ।

ਵੀਰ ਜੀ ਕੁਝ ਦਿਨ ਪਹਿਲਾਂ ਮੈਂ ਮਾਣ ਯੋਗ ਬਾਪੂ ਜੀ ਸ. ਸੰਤੋਖ ਸਿੰਘ ਸਫਰੀ ਜੀ ਹੋਣਾ ਘਰੋਂ ਆਪ ਜੀ ਦੇ ਖਿੱਲਰੇ ਪੱਤਰੇ ਲੈ ਆਈ ਸਾਂ।

ਐਕਸੀਡੈਂਟ ਤੋਂ ਬਾਅਦ ਵੀਹ ਦਿਨ ਘਰ ਰਹੀ ਹਾਂ, ਇਸ ਸਮੇਂ ਖਿੱਲਰੇ ਪੱਤਰੇ ਕਾਫੀ ਸਹਾਇਕ ਸਿੱਧ ਹੋਏ ਹਨ। ਤਿੰਨ ਵਾਰ ਪੜ੍ਹ ਚੁੱਕੀ ਹਾਂ। ਇਸ ਵਾਰੇ ਜਿੰਨਾ ਲਿਖਿਆ ਜਾਵੇ ਘੱਟ ਹੈ। ਮੇਰੇ ਕੋਲ ਤਾਂ ਲਿਖਣ ਲਈ ਸ਼ਬਦਾਂ ਦੀ ਥੋੜ ਆ ਰਹੀ ਹੈ। ਛੋਟੀ ਛੋਟੀ ਗੱਲ ਵੀ ਬਹੁਤ ਸਲੀਕੇ ਨਾਲ ਦੱਸੀ ਹੈ। ਬਚਪਨ ਤੋਂ ਜੁਆਨੀ ਦਾ ਸਫ਼ਰ ਵੀ ਬੇਹੱਦ ਦਿਲ ਹਿਲਾ ਦੇਣ ਵਾਲਾ ਹੈ। ਆਖਰੀ ਪੰਨੇ ਤੇ ਸ਼ੂਟ ਵੱਟ ਕੇ ਖੇਤਾਂ ਨੂੰ ਦੌੜਨ ਵਾਲੀ ਗੱਲ ਬਹੁਤ ਹੀ ਅੱਛੀ ਹੈ। ਜਿਸ ਵਿੱਚ ਬਚਪਨ ਤੋਂ ਨਿਰੋਲ ਸੱਚੇ ਦਿਲ ਦੀ ਝਲਕ ਸਾਫ ਦਿਖਦੀ ਹੈ। ਸੱਚ ਵੀਰ ਜੀ ਤੁਸੀਂ ਕਿੰਨ ਸਲੀਕੇ ਤੇ ਸੰਭਾਲ ਨਾਲ ਖਿੱਲਰੇ ਪੱਤਰ ਇਕੱਠੇ ਕੀਤੇ ਹਨ। ਸਚ ਮੁੱਚ ਤੁਸੀਂ ਵਧਾਈ ਦੇ ਪਾਤਰ ਹੋ।

**ਨੀਲਮ ਸੰਜੀਵ, ਫਗਵਾੜਾ**

'ਅਠਾਰ੍ਹਵੀਂ ਸਦੀ ਦਾ ਇਤਿਹਾਸ' : ਸਤੰਬਰ ਦੇ 'ਵਰਿਆਮ' ਵਿਚ ਪ੍ਰੋ. ਪਿਆਰਾ ਸਿੰਘ ਭੋਗਲ ਨੇ ਅਠਾਰ੍ਹਵੀਂ ਸਦੀ ਦੇ ਪੰਜਾਬ ਦੇ ਇਤਿਹਾਸ ਉਪਰ ਪੰਛੀ ਝਾਤ ਪੁਆਈ ਹੈ। ਬੜੇ ਸੰਖੇਪ ਵਿਚ ਪ੍ਰੋ: ਭੋਗਲ ਨੇ ਉਸ ਸਮੇਂ ਦੇ ਪੰਜਾਬ ਦਾ ਖੂਬਸੂਰਤ ਜਾਇਜ਼ਾ ਪੇਸ਼ ਕੀਤਾ ਹੈ। ਉਂਝ ਤਾਂ ਸਾਰਾ ਆਰਟੀਕਲ ਹੀ ਸਲਾਹੁਣ ਯੋਗ ਹੈ ਪਰ ਇਸ ਦੀਆਂ ਦੋ ਗੱਲਾਂ ਮੈਨੂੰ ਬਹੁਤ ਪਸੰਦ ਹਨ। ਇੱਕ ਤਾਂ ਇਹ ਕਿ ਨਵਾਬ ਕਪੂਰ ਸਿੰਘ, ਜੱਸਾ ਸਿੰਘ ਆਹਲੂਵਾਲੀਆ ਅਤੇ ਜੱਸਾ ਸਿੰਘ ਰਾਮਗੜ੍ਹੀਆ ਪੰਜਾਬ ਦੇ ਸਾਂਝੇ ਨਾਇਕ ਸਨ, ਉਨ੍ਹਾਂ ਨੂੰ ਵੱਖ ਵੱਖ ਜ਼ਾਤ ਬਰਾਦਰੀਆਂ ਵਿਚ ਵੰਡ ਕੇ ਉਨ੍ਹਾਂ ਦੀ ਕੌਮੀ ਦੇਣ ਨੂੰ ਛੁਟਿਆਉਣਾ ਨਹੀਂ ਚਾਹੀਦਾ। ਦੂਜੀ ਗੱਲ ਵਾਰਿਸ ਸ਼ਾਹ ਨੇ ਹੀਰ ਵਿਚ ਅਬਦਾਲੀ ਦੇ ਹਮਲਿਆਂ ਵੱਲ ਇਸ਼ਾਰਾ ਕੀਤਾ ਹੈ। ਖਾਸ ਕਰ ਇਹ ਸਤਰਾਂ:—

"ਵਾਰਿਸ ਸ਼ਾਹ ਵਾਂਙੂੰ ਮੇਰੇ ਵੈਰ ਪੈ ਕੇ, ਪੁੱਟ ਪੁੱਟ ਕੇ ਚੱਕ ਦਾ 'ਤਾਲ' ਕੀਤਾ। ਪ੍ਰੋ. ਭੋਗਲ ਅਨੁਸਾਰ ਚੱਕ ਦਾ ਮਤਲਬ ਗੁਰੂ ਨਾ ਚੱਕ (ਅੰਮ੍ਰਿਤਸਰ) ਹੈ ਤੇ 'ਤਾਲ' ਦਾ ਅਰਥ ਸਰੋਵਰ ਹੈ। ਪ੍ਰੋ. ਸਾਹਿਬ ਦਾ ਇਸ ਘੋਖਵੀਂ ਨਜ਼ਰ ਦੀ ਪ੍ਰਸੰਸਾ ਕਰਨੀ ਬਣਦੀ ਹੈ।

**ਨਵਰਾਹੀ ਘੁਗਿਆਣਵੀ**
ਨਹਿਰ ਨਜ਼ਾਰਾ
ਨਿਊ ਹਰਿੰਦਰ ਨਗਰ, ਫਰੀਦਕੋਟ

## ਇਕ ਆਪਣਾਪਣ

ਵਰਿਆਮ ਦਾ ਸਤੰਬਰ ੨੦੦੫ ਦਾ ਅੰਕ ੧੦ ਤਰੀਕ ਨੂੰ ਮਿਲ ਗਿਆ ਸੀ। ਆਦਤਨ ਹਰ ਰਸਾਲੇ, ਸਮਾਚਾਰ ਪੱਤਰ ਦਾ ਸੰਪਾਦਕੀ ਪਹਿਲਾਂ ਪੜਦਾ ਹਾਂ। ਇਸ ਅੰਕ ਵਿਚ ਸੰਤ ਜਗਦੀਸ਼ ਸਿੰਘ ਵਰਿਆਮ ਜੀ ਦੇ ੧੯੮੪ ਦੀ ਘਟਨਾ ਬਾਰੇ ਬੇਬਾਕ ਵੀਚਾਰ ਪੜ੍ਹੇ। ਸਾਡੇ ਪੂਨੇ ਦੇ ਵਿਚਾਰਕਾਂ ਦੇ ਵਿਚਾਰ ਵੀ ਸੰਤ ਜੀ ਨਾਲ ਮਿਲਦੇ ਹਨ, ਕਿਉਂਕਿ ਇਹ ਇਕ ਨਾਸੂਰ ਜਖ਼ਮ ਹੈ, ਹੁਣ ਤਾਂ ਹਾਲਤ ਇਹ ਹਨ ਕਿ ਇਸ ਵਿਚਾਰਧਾਰਾ ਦੇ ਲੋਕ ਰਾਜਨੀਤੀ ਕਰਨ ਵਾਲਿਆਂ ਨੂੰ ਕੁਝ ਚੰਗੀ ਭਾਵਨਾ ਨਾਲ ਨਹੀਂ ਦੇਖਦੇ, ਜਿਵੇਂ ਆਜ਼ਾਦੀ ਤੋਂ ਪਹਿਲਾਂ ਦੇਸ਼-ਵਾਸੀ ਅੰਗ੍ਰੇਜ਼ਾਂ ਨੂੰ ਤੱਕਦੇ ਸਨ।

ਸ੍ਰੋਮਣੀ ਕਮੇਟੀ ਅਤੇ ਗੁਰਬਾਣੀ ਕੀਰਤਨ ਬਾਰੇ ਬੀਬੀ ਜਾਗੀਰ ਕੌਰ ਦੇ ਵਿਚਾਰਾਂ ਬਾਰੇ ਬੜੇ ਵਿਸਥਾਰ ਨਾਲ ਲਿਖਿਆ ਗਿਆ। ੭ ਜੁਲਾਈ ਤੋਂ ੮ ਜੁਲਾਈ ੨੦੦੪ ਨੂੰ ਭਾਰਤ ਸਰਕਾਰ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਿੱਖਿਆ ਅਤੇ ਭਗਤ ਨਾਮਦੇਵ ਜੀ ਦੇ ਸ਼ਲੋਕਾਂ ਬਾਰੇ ਪੂਨੇ ਵਿਚ ਇਟਰਨੈਸ਼ਨਲ ਸੈਮੀਨਾਰ ਹੋਇਆ (ਇਸ ਬਾਰੇ ਵਰਿਆਮ ਨੂੰ ੩੦ ਅਗਸਤ ੨੦੦੫ ਨੂੰ ਲੇਖ ਭੇਜ ਚੁੱਕਿਆ ਹਾਂ) ਬੀਬੀ ਜਾਗੀਰ ਕੌਰ ਜੀ ਪਹਿਲੇ ਦਿਨ ਹਾਜ਼ਰ ਸਨ। ਸ੍ਰੋਮਣੀ ਪ੍ਰਬੰਧਕ ਕਮੇਟੀ ਬਾਰੇ ਜਾਣਕਾਰੀ ਦਿੰਦੀਆਂ, ਦਸਿਆ ਗਿਆ ਕਿ ੧੯੨੦ ਵਿਚ ਕਮੇਟੀ ਹੋਂਦ ਵਿਚ ਆਈ ਅਤੇ ੧੯੨੫ ਵਿਚ ਐਕਟ ਬਣਿਆ, ਅੱਜ ਕਮੇਟੀ ਦੇ ੧੯੫ ਮੈਂਬਰਾਂ ਵਿਚੋਂ ੩੧ ਬੀਬੀਆਂ ਮੈਂਬਰ ਹਨ ਅਤੇ ਕਮੇਟੀ ਦੇ ਮੈਂਬਰ ਚੋਣਾਂ ਰਾਹੀ ਚੁਣੇ ਜਾਂਦੇ ਹਨ ਅਤੇ ੧੯੯੯ ਵਿਚ ਕਮੇਟੀ ਦਾ ਬਜਟ ੩੯ ਕਰੋੜ ਦਾ ਸੀ ਅਤੇ ਅੱਜ ੨੫੬ ਕਰੋੜ ਦਾ ਹੋ ਗਿਆ ਹੈ, ੨੨ ਕਾਲਜ ਇਸ ਪ੍ਰਬੰਧ ਹੇਠਾਂ ਚਲਾਏ ਜਾ ਰਹੇ ਵਿਦੇਸ਼ਾਂ ਤੋਂ ਵਿਦਿਆਰਥੀ ਪੜਨ ਵਾਸਤੇ ਵੀ ਆਉਂਦੇ ਹਨ। ਸੁਆਲ-ਜੁਆਬ ਦੇ ਸਮੇਂ ਇਕ ਵਿਚਾਰਕ, ਸਿੱਖ ਜਗਤ ਦੇ ਪ੍ਰਸਿੱਧ ਗੁਰਮੁੱਖ ਜੀ ਨੇ ਬੜੀ ਹੀ ਸੰਜੀਦਗੀ ਨਾਲ ਸੰਗਤ ਵਿਚ ਸਿੱਧਾ ਸੁਆਲ ਕੀਤਾ, ਜਿਸ ਕਮੇਟੀ ਦੀਆਂ ਚੋਣਾਂ ਵਿਚ ਇਕ ਦੂਸਰੇ ਦੀਆਂ ਦਸਤਾਰਾਂ ਲਾਹੀਆਂ ਗਈਆਂ ਹੋਵਣ ਅਤੇ ਜਿਸ ਨੂੰ ਭਾਰਤ ਦੇ ਪ੍ਰਸਿੱਧ ਦੈਨਿਕ ਅਖ਼ਬਾਰ ਨੇ ਫੋਟੂਆਂ ਸਮੇਤ ਛਾਪਿਆ ਅਤੇ ਮੈਂ ਆਪਣੀਆਂ ਅੱਖਾਂ ਨਾਲ ਆਪ ਵੇਖਿਆ, ਉਹ ਸੱਜਣ ਅੱਜ ਪ੍ਰਬੰਧਕ ਕਮੇਟੀ ਦੇ ਉੱਚ ਅਹੁਦਿਆਂ ਤੇ ਹਨ, ਇਹ ਸਾਡੀ ਸਿੱਖੀ ਨੂੰ ਕਿਤਨਾ ਕੁ ਉਜਾਗਰ ਕਰਦਾ ਹੈ।

ਸ. ਸਵਰਨ ਸਿੰਘ ਵਿਰਕ ਵੱਲੋਂ, ਖਿਲਰੇ ਪਤਰਿਆਂ ਵਿਚ ਮੌਜੂਦ ਜਗਦੀਸ਼ ਸਿੰਘ ਵਰਿਆਮ ਅਤੇ ਉਸਦਾ ਪੰਜਾਬ ਬੜੀ ਹੀ ਸੰਜੀਦਗੀ ਨਾਲ ਪੜਿਆ। ਸੰਤ ਜਗਦੀਸ਼ ਸਿੰਘ ਜੀ ਦਾ ਮੈਨੂੰ ੧੪ ਜੂਨ ੨੦੦੫ ਦਾ ਨਿੱਜੀ ਪੱਤਰ ਜੋ ਉਹਨਾ ਮੇਰੇ ਦੁਆਰਾ ਲਿਖੇ ਲੇਖ "ਸਤਿਗੁਰ ਪ੍ਰਤਾਪ ਸਿੰਘ ਜੀ ਦੀਆਂ ਯਾਦਾਂ (ਵਰਿਆਮ ਦੇ ਜੁਲਾਈ ੨੦੦੪ ਦੇ ਅੰਕ ਵਿਚ ਛਪਿਆ ਅਤੇ ਵਰਿਆਮ ਦੇ ਹੀ ਅਕਤੂਬਰ ੨੦੦੪ ਦੇ ਅੰਕ ਕਵਰ ਦੇ ਅੰਦਰਲੇ ਪਾਸੇ ਅਤੇ ਅਖੀਰ ਦੇ ਸਫੇ ਦੇ ਦੋਨਾ ਪਾਸੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸੰਤਾਂ ਦੀਆਂ ਫੋਟੂਆਂ ਛਪੀਆਂ ਸਨ) ਪ੍ਰਾਪਤ ਹੋਣ ਤੇ ਹੌਸਲਾ ਅਫਜ਼ਾਈ ਕਰਦਿਆਂ ਇਝ ਆਪਣਾ ਆਸ਼ੀਰ ਵਾਦ ਦਿੱਤਾ ਸੀ।

"ਬਹੁਤ ਸ਼ਰਧਾ ਸਤਿਕਾਰ ਅਤੇ ਸੁਆਦ ਵਿਚ ਭਿੱਜ ਕੇ ਲਿਖਿਆ ਹੈ। ਸਾਦਾ ਸ਼ਬਦਾਂ ਵਿਚ ਬੇ ਰੁੜਕ ਰਵਾਨੀ ਨਾਲ ਲਿਖਿਆ ਹੈ ਅੰਤਰ ਆਤਮਾ ਵਿਚੋਂ। ਬਹੁਤ ਬਹੁਤ ਧੰਨਵਾਦ। ਅਜਿਹਾ ਉਦਮ ਜਾਰੀ ਰੱਖੋ ਬਹੁਤ ਸੁਆਗਤ ਯੋਗ ਹੈ"

ਅੱਜ ਵੀ ਲੇਖ ਲਿਖਦਿਆਂ ਇਹ ਸ਼ਬਦ ਦਿਲ ਨੂੰ ਛੂ ਜਾਂਦੇ ਹਨ। ਮੈਂ ਭਾਵੇਂ ਸੰਤ ਜੀ ਦੇ ਦਰਸ਼ਨ ਨਹੀਂ ਕੀਤੇ ਪਰ ਟੈਲੀਫੂਨ ਰਾਹੀਂ "ਮੈਂ ਪੂਨੇ ਤੋਂ ਮਹਿੰਦਰ ਸਿੰਘ ਮਠਾਰੂ ਬੋਲ ਰਿਹਾ ਹਾਂ" ਉਹਨਾ ਦਾ ਪਹਿਲਾ ਉਦਗਾਰ ਇਹ ਭਾਸ ਕਰਾਉਂਦਾ ਹੈ ਕਿ ਮੈਂ ਸਾਹਮਣੇ ਬੈਠ ਕੇ ਗੱਲ ਕਰ ਰਿਹਾ ਹਾਂ ਅਤੇ ਕਈ ਹਫਤਿਆਂ ਤੱਕ ਆਵਾਜ ਕੰਨਾ ਵਿਚ ਵੱਜਦੀ ਰਹਿੰਦੀ ਹੈ ਜੋ ਮੇਰੇ ਹਰ ਲੇਖ ਲਈ ਮਾਰਗਦਰਸ਼ਨ ਹੁੰਦੀ ਹੈ।

ਸ੍ਰ. ਵਿਰਕ ਜੀ ਵੱਲੋਂ ਲਿਖਿਆ ਲੇਖ ਸੰਤ ਜੀ ਦੇ ਜੀਵਨ ਤੇ ਵੀ ਰੌਸ਼ਨੀ ਪਾਉਂਦਾ ਹੈ, ਉਹਨਾ ਦੁਆਰਾ ਲਿਖਿਤ ਪੁਸਤਕ" ਖਿੱਲਰੇ-ਪੱਤਰੇ" ਬਾਰੇ ਜਿਵੇਂ "ਜਗਦੀਸ਼ ਸਿੰਘ ਜਜ਼ਬਾਤੀ ਰੌਅ ਵਿਚ ਬਹਿ ਨਹੀਂ ਜਾਂਦਾ, ਬੀਤੀ ਘਟਨਾ ਨੂੰ ਤਿਕ੍ਰਕਾਲ ਦ੍ਰਿਸ਼ਟਾ ਵਾਂਙੂ ਇਕ ਬਿਹੰਗਮ ਨਜ਼ਰ ਸੁੱਟਦਾ ਹੈ" ਜਾਂ ਉਹ ਭਾਵ ਵਿਹੂਣਾ ਹੈ ਜਾਂ ਜ਼ਜ਼ਬਿਆਂ ਤੋਂ ਸੱਖਣੀ ਰੂਹ ਹੈ। ਇਹ ਮਤਲਬ ਨਹੀਂ। ਉਸਦਾ ਪੂਰੇ ਤੀਹ ਵਰੇ ਲੰਮਾਂ ਸਾਹਿਤਕ ਪੱਤਰਕਾਰੀ ਦਾ ਸਫ਼ਰ ਹੈ। ਵਰਿਆਮ ਜਗਦੀਸ਼ ਸਿੰਘ ਹੈ ਅਤੇ ਜਗਦੀਸ਼ ਸਿੰਘ ਵਰਿਆਮ ਹੈ, ਅਤੇ ਵਰਿਆਮ ਹੋਰਾਂ ਦਾ ਜੀਵਨ ਦਰਸ਼ਨ ਹੈ।" ਵਿਰਕੂ ਜੋਸ਼ ਵਿਚ ਦੀਸ਼ੇ ਨੇ ਉਸ ਮੁੰਡੇ ਦੇ ਨੱਕ ਤੇ ਵੱਟ ਕੇ ਇਕ ਮੁੱਕਾ ਮਾਰਿਆ" ਕਿਤਨਾ ਆਪਣਾ ਪਣ ਦੀਸ਼ੇ ਨਾਂਵ ਨਾਲ ਸੰਬੋਧਿਤ ਕਰਕੇ ਅਤੇ ਨਾਲ ਹੀ ਜੀਵਨ ਵਿਚ ਕੁਝ ਕਰਨ ਦਾ ਜੋਸ਼ ਅਰਥਾਤ ਹਾਲਾਤ ਨਾਲ ਜੂਝਣ ਵਾਲਾ ਸੁਭਾਉ। ਬਾਲ ਜਗਦੀਸ਼ ਬੋਝਲ ਉਦਾਸੀ ਦੇ ਭਾਰ ਹੇਠ ਦੱਬੀ ਵਿਦਿਆ ਵਿਚੋ ਕੁਝ ਪੜ੍ਹਨ ਦੇ ਸਮਰੱਥ ਹੋ ਗਿਆ, ਇਸ ਲਈ ਬਾਲ ਜਗਦੀਸ਼ ਦਾ ਭੈਣ ਦੇ ਹੱਕ ਵਿਚ ਮਾਰਿਆ ਨਾਅਰਾ ਰੋਣ ਦੇ ਰੂਪ ਵਿਚ ਪ੍ਰਗਟ ਹੁੰਦਾ ਖਾਸ

ਸ਼ਖਸੀਅਤ ਦਾ ਭਾਸ ਕਰਾਉਂਦਾ ਹੈ। ਵਿਰਕ ਜੀ ਨੇ ਇਹ ਸ਼ਬਦ ਲਿਖਦਿਆਂ ਕਿ" ਯੁਗ ਚੇਤਨਾ ਨਾਲ ਲੈਸ ਇਹ ਅੱਖਰ ਕਿੰਨਿਆਂ ਮੌਥਿਆਂ ਦੀ ਰੋਸ਼ਨੀ ਬਣਨਗੇ ਅਤੇ ਕਿਨਿੰਆਂ ਥਕਿਆਂ ਟੁਟਿਆਂ, ਸਾਹ-ਸੱਤ ਹੀਣਾ ਨੂੰ ਮੁੜ ਪੈਂਡੇ ਪੈਣ ਦਾ ਬਲ ਬਖਸ਼ਣਗੇ" ਇਹ ਦਾਤ ਮੈਨੂੰ ਆਪ ਇਹਨਾ ਕੋਲੋਂ ਮਿਲੀ ਹੈ ਅਤੇ 'ਵਿਰਕ' ਜੀ ਦੇ ਲੇਖ ਦੀਆਂ ਆਖਰੀ ਸੱਤ ਲਾਈਨਾਂ ਪੂਰੇ ਲੇਖ ਦੇ ਨਾਲ-ਨਾਲ ਬਹੁਤ ਸ਼ਲਾਘਾ ਯੋਗ ਹਨ, ਮੈਂ ਆਪ ਨਿੱਜੀ ਤੋਰ ਤੇ ਨਤਮਸਤਕ ਹਾਂ ਜੀ।

*ਮਹਿੰਦਰ ਸਿੰਘ ਮਠਾਰੂ ਚਿਤਾਰ*
*ਦਾਪੋਡੀ ਪੂਨਾ (ਮਹਾਰਾਸ਼ਟਰ)*

ਤੁਹਾਡੀ ਕਿਤਾਬ 'ਖਿੱਲਰੇ ਪੱਤਰੇ' ਪੜ੍ਹ ਕੇ ਬੜੀ ਖੁਸ਼ੀ ਹੋਈ। ਤੁਸਾਂ ਲਿਖਿਆ ਹੈ ਕਿ ਸ੍. ਭਾਨ ਸਿੰਘ ਜਲੰਧਰ ਦਾ ਰਹਿਣ ਵਾਲਾ ਸੀ। ਉਹ ਕੁੱਝ ਚਿਰ ਜਲੰਧਰ ਰਿਹਾ ਸੀ ਪਰ ਉਹ ਲੁਧਿਆਣੇ ਦਾ ਰਹਿਣ ਵਾਲਾ ਸੀ। ਮੇਰਾ ਰਿਸ਼ਤੇਦਾਰ ਸੀ ਤੇ ੨੫ ਜੁਲਾਈ ੧੯੮੮ ਨੂੰ ਸ਼੍ਰੋਮਣੀ ਕਮੇਟੀ ਦਾ ਸਕੱਤਰ ਹੁੰਦਿਆਂ ਉਹ ਲੁਧਿਆਣੇ ਵਿੱਚ ਨਨਕਾਣਾ ਸਾਹਿਬ ਇੰਜੀਨੀਅਰਿਗ ਕਾਲਜ ਵਿਚ ਗਿਆ ਤੇ ਉੱਥੇ ਅੱਤਵਾਦੀਆਂ ਨੇ ਉਸ ਨੂੰ ਕਤਲ ਕਰ ਦਿੱਤਾ ਉਹਦੇ ਨਾਲ ਗਿਆਨੀ ਸੋਹਨ ਸਿੰਘ ਦਰਬਾਰ ਸਾਹਿਬ ਦੇ ਹੈਡ ਗਰੰਥੀ ਨੂੰ ਵੀ ਕਤਲ ਕਰ ਦਿੱਤਾ ਗਿਆ ਸੀ। ਮੈਂ ਆਪਣੀਆਂ-ਦੋ ਕਿਤਾਬਾਂ ਸਤਿਗੁਰੂ ਜੀ ਨੂੰ ਭੈਣੀ ਸਾਹਿਬ ਭੇਜੀਆਂ ਸਨ ੧੫ ਦਿਨ ਹੋ ਗਏ ਨੇ ਅਜੇ ਤੱਕ ਕੋਈ ਚਿੱਠੀ ਨਹੀਂ ਆਈ ਉਹ ਪੁਜੀਆਂ ਵੀ ਹਨ ਕਿ ਨਹੀਂ।

ਸੁਰਜੀਤ ਸਿੰਘ 'ਅਮਰ
ਜਲੰਧਰ

**'ਵਰਿਆਮ' ਰਾਹੀਂ ੩੫ ਸਾਲ ਬਾਅਦ ਹੈਲੋ ! ਹੈਲੋ !!**

ਉਹ ੧੯੭੦ ਵਿਚ ਸਾਡੇ ਨਾਲ ਕੰਮ ਕਰਦੀ ਸੀ। ੭੩-੭੪ ਵਿਚ ਫਿਰ ਅਸੀਂ ਪਰਿਵਾਰਕ ਜ਼ਿੰਮੇਵਾਰੀਆਂ ਵਿਚ ਫਸ ਗਏ। ਮੁੜ ਕੇ ਅਸੀਂ ਇਕ ਦੂਜੇ ਨੂੰ ਨਹੀਂ ਮਿਲੇ। ਅਚਾਨਕ ਟੈਲੀਫੋਨ ਆਇਆ 'ਹੈਲੋ! ੨੪੯੦੩੦੯'— ਮੈਂ ਫਰੀਦਾਬਾਦ ਤੋਂ ਬਿਮਲਾ ਬੋਲਦੀ ਹਾਂ। ਬਸਤੀ ਸ਼ੇਖ ਵਾਲੀ ਪਛਾਣਿਆ। ਫੇਰ ਅਹੀਆਪੁਰ ਵਾਲੀ ਹੁਣ ਮੈਂ ਫਰੀਦਾਬਾਦ ਰਹਿੰਦੀ ਹਾਂ। ਮੇਰੇ ਪਤੀ ਮਹਿੰਦਰ ਸਿੰਘ ਕੂਕਾ ਜੀ ਨੇ ਰਿਟਾਇਰ ਹੋ ਕੇ ਏਥੇ ਹੀ ਮਕਾਨ ਬਣਾ ਲਿਆ। ਉਨ੍ਹਾਂ ਦੇ ਲੇਖ 'ਵਰਿਆਮ' ਤੇ 'ਸਤਿਜੁਗ' ਵਿਚ ਛਪਦੇ ਨੇ। ਤੁਹਾਡਾ ਫੋਨ ਨੰਬਰ 'ਵਰਿਆਮ' 'ਚੋਂ ਮਿਲਿਆ ਤੁਹਾਡਾ ਲੇਖ ਪੜ੍ਹਿਆ। ਸਾਡਾ ਪਤਾ ਏ-੮੧੫, ਨਾਮਧਾਰੀ ਨਿਵਾਸ-ਸੈਕਟਰ-੮ ਫਰੀਦਾਬਾਦ। ਮਾਸਿਕ 'ਵਰਿਆਮ' ਦਾ ਧੰਨਵਾਦ। ਚਿੱਠੀ ਲਿਖਣਾ ਤੇ ਦਿੱਲੀ ਜਾਂਦੇ ਹੋਏ ਮਿਲ ਕੇ ਜਾਣਾ।

ਟੈਲੀਫੋਨ ਸੁਣ ਕੇ ਸੋਚਣ ਲਈ ਮਜਬੂਰ ਹੋਣਾ ਪਿਆ ਕਿ ੩੫ ਸਾਲ ਕਿਵੇਂ ਬੀਤ ਗਏ।

*ਰੱਛਪਾਲ ਸਿੰਘ ਬੱਧਣ*
*ਜਲੰਧਰ*

## *ਜ਼ਿੰਦਗੀ ਦੀਆਂ ਯਾਦਾਂ ਦੇ ਸਹੇਜ ਕੇ ਰੱਖੇ ਖਿੱਲਰੇ-ਪੱਤਰੇ*

ਕਿਸੇ ਲਿਖਤ 'ਚ ਆਏ ਪਾਤਰਾਂ ਨੂੰ ਮਿਲਣ/ਵੇਖਣ ਦੀ ਇੱਛਾ ਕੋਈ ਹੰਢੀ-ਵਰਤੀ ਕਲਮ ਹੀ ਪੈਦਾ ਕਰ ਸਕਦੀ ਹੈ। ਇਥੇ ਪਿੰਜਰ ਥੀਆ ਸਾਈਕਲ ਨੂੰ ਹੱਥ ਲਾਉਣ ਦਾ ਜੀ ਕਰ ਆਇਆ।

ਅੱਜ ਦੇ (commercial) ਯੁੱਗ ਵਿਚ ਜਿੱਥੇ ਬੰਦਾ ਅੰਤਰਮੁੱਖੀ ਹੋਣ ਦੇ ਬਜਾਇ ਬਾਹਰ ਝਾਕਣ ਨੂੰ ਤਰਜੀਹ ਦਿੰਦਾ ਹੈ, ਤੁਸਾਂ ਸਮਾਂ ਕੌਂਢਿਆ ਅਤੇ ਸਵੈ-ਜੀਵਨੀ ਦੇ ਸਸ਼ਕਤ ਰੂਪ ਵਿਚ ਮਨੁੱਖੀ ਸੁਭਾਅ ਦਾ ਅਹਿਸਾਸ ਕਰਾਇਆ।

ਸੇਵ-ਭਿਮਾਨ ਨੂੰ ਛਿੱਕੇ ਟੰਗ ਨੇ ਪਿਤਾ ਨੇ ਪੁੱਤਰ ਲਈ ਚੱਪਾ ਰੋਟੀ ਲਈ ਮੰਗਣ ਦੀ ਨਮੋਸ਼ੀ ਵੀ ਸਹਾਰ ਲਈ। ਨਵਜਨਮੀ ਬੱਚੀ ਲਈ ਸਫ਼ਰ ਦੀਆਂ ਔਖਿਆਈਆਂ ਦੇ ਬਾਵਜੂਦ ਮਾਂ ਦਾ ਪਿਆਰ ਸਰਾਹੁਣਯੋਗ ਹੈ। ਮਖੌਲ ਕਰਣ ਲੱਗਿਆਂ, ਸੰਤ ਪ੍ਰੂੰਗਾਂ ਵਾਲਿਆਂ ਨੂੰ ਆਜਾ ਦੀ ਵਾਰ ਦਾ ਮਖੌਲ ਕਰ ਛੱਡਣਾ— ਇਹੀ ਪੰਜਾਬੀ ਸੁਭਾਅ ਹੈ। ਇਸ ਜੀਵਨੀ ਵਿਚ ਸੰਤਾਲ਼ੀ ਦਾ ਦਰਦ ਹੈ, ਜ਼ਿੰਦਗੀ ਦਾ ਸੰਘਰਸ਼ ਹੈ, ਬਦਲਦੇ ਹਾਲਾਤ ਹਨ।

ਵਰ੍ਹਿਆਂ ਬਾਅਦ ਮਾਮਾ ਜੀ ਤੋਂ ਪੁੱਛਣਾ ਤੇ ਉਹਨਾਂ ਦਾ ਦੱਸਣਾ ਕਿ ਉਹਨਾਂ ਕੋਈ ਜੀਅ ਨਹੀਂ ਮਾਰਿਆ। ਇਸ ਨਾਲ ਤੁਹਾਡੀ ਤਸੱਲੀ ਹੋ ਗਈ। ਇਹ ਤੁਹਾਡੀ ਆਪਣੀ ਸੰਵੇਦਨਸ਼ੀਲਤਾ ਦੀ ਝਾਕੀ ਹੈ। ਇਹ ਸੰਵੇਦਨਾ ਸਿਰਫ ਮੁਸਲਮਾਨ ਤਕ ਹੀ ਨਹੀਂ ਬਲਕਿ ਜੀਵ-ਮਾਤਰ ਲਈ ਹੈ। ਗਲਤ ਨੂੰ ਗਲਤ ਕਹਿਣ ਲਗਿਆਂ ਤੁਹਾਡੀ ਕਲਮ ਨੇ ਧੜਾ ਨਹੀਂ ਵੇਖਿਆ, ਸੰਕੋਚ ਨਹੀਂ ਕੀਤਾ।

ਸੰਵੇਦਨਾ ਭਰਪੂਰ, ਸਜਿੰਦ ਪੁਸਤ ਲਿਖਣ ਲਈ ਮੁਬਾਰਕ! ਉਹਨਾਂ ਨੂੰ ਵੀ ਮੁਬਾਰਕ ਜੋ ਤੁਹਾਡੇ ਪਿੱਛੇ ਹਨ।

*·ਅਨਜਾਨ*

*ਓਰੀਐਂਟਲ ਬੈਂਕ ਆਫ਼ ਕਾਮਰਸ , ਨਵੀਂ ਦਿੱਲੀ*
*(ਲਫਾਫੇ ਤੇ ਐਡਰੈਸ)*



ਪ੍ਰੋ. ਸਾਧੂ ਬਿਨਿੰਗ (ਕੈਨੇਡਾ) ਨੂੰ ਸਨਮਾਨਿਤ ਕਰਦੇ ਹੋਏ, ਡਾ. ਗੁਰਇਕਬਾਲ ਸਿੰਘ, ਇੰਦਰਜੀਤ ਹਸਨਪੁਰੀ,
ਕਰਮਜੀਤ ਸਿੰਘ ਔਜਲਾ, ਪ੍ਰੋ. ਗੁਰਭਜਨ ਗਿੱਲ, ਡਾ. ਰਘਬੀਰ ਸਿੰਘ ਸਿਰਜਣਾ, ਦੇਵਿੰਦਰ ਸੇਖਾ ਤੇ ਪ੍ਰੋ. ਰਵਿੰਦਰ ਭੱਠਲ।



ਸ਼ਹੀਦ ਮੇਜਰ ਕੰਵਲ ਗੁਲਜਾਰ ਸਿੰਘ ਦੇ ਪਿਤਾ ਮੇਜਰ ਕਰਤਾਰ ਸਿੰਘ ਜੀ ਨੂੰ ਸਨਮਾਨਤ ਕਰਦੇ ਹੋਏ ਸੰਤ ਜਸਵੰਤ ਸਿੰਘ,
ਲਖਬੀਰ ਸਿੰਘ, ਬੀਬੀ ਰੁਪਿੰਦਰ ਕੌਰ ਅਤੇ ਪਾਲਜ਼ ਇੰਟਰਨੈਸ਼ਨਲ ਦੇ ਹੋਰ ਮੈਂਬਰ ਸਾਹਿਬਾਨ।

Registered No. PB (0016) 2003-05 MONTHLY WARIAM Ladowali Road, Jalandhar-144 001
Regd. RNI No. 26453/75
October -2005



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ
ਫੋਨ : 2222543, ਨਿਵਾਸ : 2456289